




# ਜਿਨ ਕਉ ਮਸਤਕਿ ਲਿਖਿਆ



ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'


ੴ ਸਤਿਗੁਰ ਪ੍ਰਸਾਦਿ ॥


# ਜਿਨ ਕਉ ਮਸਤਕਿ ਲਿਖਿਆ


ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'

ਦੇ

ਚੋਣਵੇਂ ਲੈਕਚਰ

ਸੰਪਾਦਕ-

ਭਾਈ ਪਰਮਜੀਤ ਸਿੰਘ ਖਾਲਸਾ

ਪ੍ਰਧਾਨ ਸਿੱਖ ਸਟੂਡੈਂਟ ਫੈਡਰੇਸ਼ਨ (ਮਹਿਤਾ)



ਪ੍ਰਕਾਸ਼ਕ :-


ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

ISBN : 978-81-7601-935-4

ਪਹਿਲੀ ਐਡੀਸ਼ਨ—ਸਤੰਬਰ 2008

ਭੇਟਾ : 100-00



ਪ੍ਰਕਾਸ਼ਕ:-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ/ਫੈਕਸ : 91-183-2542346, 2547974, 2557973

E.Mail : [illegible], csjsexports@vsnl.com

csjssales@hotmail.com

Web site : www.csjs.com

(Printed in India)

---

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਆਮੁਖ

ਭਾਈ ਪਰਮਜੀਤ ਸਿੰਘ ਖਾਲਸਾ ਨੇ ਮੇਰੇ ਕੁਝ ਲੈਕਚਰਾਂ ਨੂੰ ਟੇਪਾਂ ਤੋਂ ਕਲਮਬੰਦ ਕੀਤਾ ਹੈ, ਇਸ ਲਈ ਮੈਂ ਉਨ੍ਹਾਂ ਦਾ ਬਹੁਤ ਅਭਾਰੀ ਹਾਂ। ਇਕ ਟੇਪ ਤੋਂ ਲੈਕਚਰ ਜਿਉਂ ਦਾ ਤਿਉਂ ਲਿਖ ਲੈਣਾ ਕੋਈ ਸੌਖੀ ਗੱਲ ਨਹੀਂ ਹੈ, ਪਰ ਮੈਂ ਉਨ੍ਹਾਂ ਦੇ ਖਰੜੇ ਨੂੰ ਪੜ੍ਹ ਕੇ ਵੇਖਿਆ ਹੈ ਕਿ ਉਹ ਇਸ ਕਾਰਜ ਵਿਚ ਪੂਰੇ ਸਫਲ ਰਹੇ ਹਨ। ਇਸ ਵਿਚ ਸਭ ਤੋਂ ਵੱਡਾ ਤੱਥ ਇਹ ਹੈ ਕਿ ਭਾਈ ਪਰਮਜੀਤ ਸਿੰਘ ਖਾਲਸਾ ਆਪ ਵੀ ਗੁਰਬਾਣੀ ਦੇ ਰੰਗ ਵਿਚ ਰੰਗੇ ਹੋਏ ਹਨ। ਇਸ ਲਈ ਮੇਰੇ ਲੈਕਚਰਾਂ ਨੂੰ ਕਲਮਬੰਦ ਕਰਨ ਵਿਚ ਉਨ੍ਹਾਂ ਨੂੰ ਬਹੁਤੀ ਕਠਿਨਾਈ ਨਹੀਂ ਆਈ ਹੋਵੇਗੀ। ਮੈਂ ਉਨ੍ਹਾਂ ਦੇ ਖਰੜੇ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ ਤੇ ਉਸ ਵਿਚੋਂ ਬਹੁਤ ਘੱਟ ਗ਼ਲਤੀਆਂ ਮਿਲੀਆਂ ਹਨ। ਜਿਹੜਾ ਮਨੁੱਖ ਵੀ ਤਨੋਂ ਮਨੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜ ਜਾਂਦਾ ਹੈ, ਉਸ ਦੇ ਅੰਦਰ ਦੀ ਹਉਮੈ ਦੂਰ ਹੋ ਜਾਂਦੀ ਹੈ ਤੇ ਉਹ ਗੁਰਬਾਣੀ ਦੇ ਰੰਗ ਵਿਚ ਰੰਗਿਆ ਅਭੁੱਲ ਹੁੰਦਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਜਿੱਥੇ ਜਗਿਆਸੂ ਆਪਣੇ ਗੁਰੂ ਤੋਂ ਬਾਰ-ਬਾਰ ਕੁਰਬਾਨ ਜਾਂਦਾ ਹੈ, ਓਥੇ ਸਤਿਗੁਰੂ ਆਪਣੇ ਸਿੱਖ ਤੋਂ ਬਾਰ-ਬਾਰ ਬਲਿਹਾਰਨੇ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਕ ਅੰਮ੍ਰਿਤ ਬਚਨ ਹੈ ਕਿ ਆਮ ਤੌਰ ਤੇ ਅਸੀਂ ਰੂਹਾਨੀਅਤ ਦੇ ਮਾਰਗ ਤੇ ਚੱਲਣ ਵਾਲਿਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਮਤਿ ਵਿਚੋਂ ਚਾਰ-ਪੰਜ ਸ਼ਬਦਾਂ ਨਾਲ ਸੰਬੋਧਨ ਕਰਦੇ ਹਾਂ। ਕਿਸੇ ਲਈ ਇਹ ਸ਼ਬਦ ਵਰਤਦੇ ਹਾਂ ਕਿ ਇਹ ਮਹਾਨ ਸੰਤ ਹੈ। ਕਿਸੇ ਲਈ ਸ਼ਬਦ ਵਰਤਦੇ ਹਾਂ ਕਿ ਇਹ ਅਸਲ ਵਿਚ ਰੱਬ ਦਾ ਪਿਆਰਾ ਭਗਤ ਹੈ। ਕਿਸੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਸ਼ਬਦ ਪੜ੍ਹਦੇ ਹਾਂ ਕਿ ਇਹ ਪੂਰਨ ਸਾਧ ਹੈ। ਕਿਸੇ ਲਈ ਪੜ੍ਹਦੇ ਹਾਂ ਕਿ ਇਹ ਤਾਂ ਗੁਰਮੁਖ ਹੈ। ਪੰਜਵਾਂ ਸ਼ਬਦ ਅਸੀਂ ਪੜ੍ਹਦੇ ਹਾਂ ਕਿ ਇਹ ਇਕ ਮਹਾਨ ਗੁਰੂ ਦਾ ਸਿੱਖ ਹੈ। ਭਾਈ ਪਰਮਜੀਤ ਸਿੰਘ ਖਾਲਸਾ ਜੀ ਜਿਨ੍ਹਾਂ ਨੇ ਏਨੀ ਲਗਨ ਅਤੇ ਪਿਆਰ ਨਾਲ ਮੇਰੇ ਲੈਕਚਰਾਂ ਨੂੰ ਕਲਮਬੰਦ ਕੀਤਾ ਹੈ, ਉਨ੍ਹਾਂ ਵਾਸਤੇ ਵੀ ਮੇਰਾ ਇਕੋ ਇਕ ਸ਼ਬਦ ਹੈ ਕਿ ਭਾਈ ਪਰਮਜੀਤ ਸਿੰਘ ਜੀ ਖਾਲਸਾ ਇਕ ਮਹਾਨ ਗੁਰੂ ਦਾ ਸਿੱਖ ਹੈ।

— ਭਾਈ ਪਿੰਦਰਪਾਲ ਸਿੰਘ

# ਦੋ ਸ਼ਬਦ

ਭਾਈ ਪਿੰਦਰਪਾਲ ਸਿੰਘ ਜੀ ਇਕ ਉੱਚ ਕੋਟੀ ਦੇ ਵਿਦਵਾਨ ਅਤੇ ਕਥਾ ਵਾਚਕ ਹਨ। ਉਨ੍ਹਾਂ ਦੀ ਵਿਦਵਤਾ ਉਨ੍ਹਾਂ ਦੇ ਮੁਖ ਵਿਚ ਫੁੱਲਾਂ ਵਾਂਗ ਝੜਦੀ ਹੈ। ਜਦ ਉਹ ਬੋਲਦੇ ਹਨ ਤਾਂ ਉਨ੍ਹਾਂ ਦੀ ਬੋਲਣ ਗਤੀ ਕਦੀ ਵੀ ਧੀਮੀ ਨਹੀਂ ਹੁੰਦੀ। ਅਜਿਹੇ ਵਿਦਵਾਨ ਦੀ ਅਵਾਜ਼ ਨੂੰ ਸੁਣ ਕੇ ਕਲਮਬੰਦ ਕਰਨਾ ਕੋਈ ਮਾਮੂਲੀ ਕੰਮ ਨਹੀਂ ਸੀ। ਮੈਂ ਉਨ੍ਹਾਂ ਦੀਆਂ ਟੇਪਾਂ ਨੂੰ ਬਾਰ-ਬਾਰ ਸੁਣਿਆ ਹੈ ਅਤੇ ਤਸੱਲੀ ਹੋਣ ਉੱਪਰ ਹੀ ਕਲਮਬੰਦ ਕੀਤਾ ਹੈ। ਇਸ ਪੁਸਤਕ ਵਿਚ ਮੈਂ ਉਨ੍ਹਾਂ ਦੇ ਛੇ ਲੈਕਚਰ ਇਕੱਤਰ ਕੀਤੇ ਹਨ। ਉਨ੍ਹਾਂ ਦੇ ਪਹਿਲੇ ਲੈਕਚਰ ਦਾ ਨਾਮ ਹੈ *'ਜਿਨ ਕਉ ਮਸਤਕਿ ਲਿਖਿਆ'* ਇਸ ਸ਼ਬਦ ਬਾਰੇ ਵਿਦਵਾਨ ਲੇਖਕ ਨੇ ਇਹ ਸਮਝਾਇਆ ਹੈ ਕਿ ਜਿਨ੍ਹਾਂ ਦੇ ਮਸਤਕ 'ਤੇ ਪ੍ਰਭੂ ਜੀ ਤੁਸੀਂ ਆਪਣੀ ਰਹਿਮਤ ਦੇ ਲੇਖ ਲਿਖ ਦਿੱਤੇ ਹਨ ਉਹਨਾਂ ਨੇ ਹਰੀ ਦਾ ਨਾਮ ਪਾਇਆ। ਨਾਮ ਵਿਚੋਂ ਗਿਆਨ ਪੈਦਾ ਹੋਇਆ ਤੇ ਗਿਆਨ ਵਿਚੋਂ ਪ੍ਰਧਾਨ ਪੈਦਾ ਹੋਇਆ। ਇਸ ਪ੍ਰਕਾਰ ਹੀ ਉਨ੍ਹਾਂ ਦੇ ਹੋਰ ਲੇਖ ਜਿਨ੍ਹਾਂ ਨੂੰ ਮੈਂ ਕਲਮਬੰਦ ਕੀਤਾ ਹੈ, ਉਨ੍ਹਾਂ ਵਿਚ ਜਿਨ ਕਉ ਮਸਤਕਿ ਲਿਖਿਆ, ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ, ਨਾਨਕਿ ਨਾਮੁ ਨਿਰੰਜਨ ਜਾਨ੍ਹਉ, ਮਨ ਰੇ ਰਾਮ ਜਪਹੁ ਸੁਖੁ ਹੋਇ, ਭਾਈ ਰੇ ਸਾਚੀ ਸਤਿਗੁਰ ਸੇਵ, ਹਮਰੋ ਕਰਤਾ ਰਾਮੁ ਸਨੇਹੀ ਆਦਿ ਹਨ।

ਮੈਂ ਜਿਵੇਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਭਾਈ ਪਿੰਦਰਪਾਲ ਸਿੰਘ ਆਪਣੀ ਨਿਜੀ ਰਫਤਾਰ ਉੱਪਰ ਆਪਣਾ ਲੈਕਚਰ ਬੋਲਦੇ ਹਨ, ਇਸ ਲਈ ਉਨ੍ਹਾਂ ਦੀ ਆਵਾਜ਼ ਨੂੰ ਕਲਮਬੰਦ ਕਰਨ ਲਈ ਕਈ ਪ੍ਰਕਾਰ ਦੀਆਂ ਕਠਿਨਾਈਆਂ ਪੇਸ਼ ਆਉਂਦੀਆਂ ਹਨ। ਹੋ ਸਕਦਾ ਹੈ ਮੇਰੇ ਪਾਸੋਂ ਕਈ ਲਗਾਂ ਮਾਤਰਾਂ ਰਹਿ ਗਈਆਂ ਹੋਣ, ਅਜਿਹੀ ਮੇਰੀ ਕਮਜ਼ੋਰੀ ਨੂੰ ਪਾਠਕ ਜਨ ਆਪ ਸੁਧਾਰਨ ਦੀ ਕੋਸ਼ਿਸ਼ ਕਰਨ। ਮੇਰੇ ਇਸ ਖਰੜੇ ਨੂੰ ਵਿਦਵਾਨ ਕਥਾਕਾਰ ਭਾਈ ਪਿੰਦਰਪਾਲ ਸਿੰਘ ਜੀ ਨੇ ਆਪ ਵੀ ਪੜ੍ਹਿਆ ਹੈ। ਇਸ ਲਈ ਮੈਨੂੰ ਉਮੀਦ ਹੈ ਕਿ ਮੇਰੀਆਂ ਤੁਰੱਟੀਆਂ ਨੂੰ ਉਨ੍ਹਾਂ ਦੂਰ ਕਰ ਦਿੱਤਾ ਹੋਵੇਗਾ।

—ਭਾਈ ਪਰਮਜੀਤ ਸਿੰਘ ਖਾਲਸਾ

# ਤਤਕਰਾ


| | |
|---|---|
| ਜਿਨ ਕਉ ਮਸਤਕਿ ਲਿਖਿਆ | 7 |
| ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ | 32 |
| ਨਾਨਕਿ ਨਾਮੁ ਨਿਰੰਜਨ ਜਾਨੵਉ | 47 |
| ਮਨ ਰੇ ਰਾਮ ਜਪਹੁ ਸੁਖੁ ਹੋਇ | 60 |
| ਭਾਈ ਰੇ ਸਾਚੀ ਸਤਿਗੁਰ ਸੇਵ | 83 |
| ਹਮਰੋ ਕਰਤਾ ਰਾਮੁ ਸਨੇਹੀ | 109 |




☞ *ਗਿਆਨੀ ਜੀ ਦੀਆਂ ਛਪੀਆਂ ਹੋਰ ਪੁਸਤਕਾਂ :-*

1. ਦਰਸ਼ਨਾ ਦੀ ਜੁਗਤਿ
2. ਗੁਰਮੁਖਾ ਕੇ ਮੁਖ ਉਜਲੇ
3. ਮਾਣਸੁ ਜਨਮੁ ਅਮੋਲੁ ਹੈ
4. ਬਾਬੀਹਾ ਅੰਮ੍ਰਿਤ ਵੇਲੈ ਬੋਲਿਆ
5. ਮਾਇਆ ਮੋਹੁ ਦੁਖੁ ਸਾਗਰੁ ਹੈ
6. ਸਤਿਗੁਰ ਕੀ ਸੇਵਾ ਊਤਮ ਹੈ
7. ਮਹਿਮਾ ਸਾਧੂ ਸੰਗ ਕੀ
8. ਗੁਰੁ ਪਰਮੇਸੁਰੁ ਪੂਜੀਐ
9. ਕੋਈ ਆਣਿ ਮਿਲਾਵੈ
10. ਬਿਨੁ ਸਬਦੈ ਮੁਕਤਿ ਨ ਹੋਈ
11. ਹਰਿ ਮੰਦਰੁ ਹਰਿ ਸਾਜਿਆ
12. ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ
13. ਜਿਥੈ ਬਾਬਾ ਪੈਰੁ ਧਰਿ
14. ਦੇਹੁ ਸਜਣ ਅਸੀਸੜੀਆ
15. ਨਦਰਿ ਕਰੇ ਸਚੁ ਪਾਈਐ

# ਜਿਨ ਕਉ ਮਸਤਕਿ ਲਿਖਿਆ

ਸਿਰੀਰਾਗੁ ਮਹਲਾ ੫ ॥

*ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੇ ਪੂਰੇ ਪਰਧਾਨ॥*
*ਜਿਨ ਕਉ ਆਪਿ ਦਇਆਲੁ ਹੋਇ ਤਿਨ ਉਪਜੈ ਮਨਿ ਗਿਆਨੁ॥*
*ਜਿਨ ਕਉ ਮਸਤਕਿ ਲਿਖਿਆ ਤਿਨ ਪਾਇਆ ਹਰਿ ਨਾਮੁ॥ ੧॥*

(ਅੰਗ ੪੫)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਸਵਾਰੇ ਸਤਿਸੰਗੀ ਜਨੋਂ! ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਨੇ ਇਸ ਅੰਮ੍ਰਿਤ ਬਚਨ ਦੀ ਪ੍ਰਾਰੰਭਤਾ ਵਿਚ ਇਹ ਪਵਿੱਤਰ ਤੁੱਕ ਕਹੀ ਹੈ ਕਿ ਜਿਨ੍ਹਾਂ ਭਾਗਾਂ ਵਾਲਿਆਂ ਨੇ ਆਪਣੇ ਚਿੱਤ ਨੂੰ ਗੁਰੂ ਦੇ ਸ਼ਬਦ ਨਾਲ ਜੋੜ ਲਿਆ ਹੈ, ਉਹ ਪੂਰੇ ਵੀ ਹਨ ਤੇ ਨਾਲ ਸ਼ਬਦ ਵਰਤਿਆ ਉਹ ਪ੍ਰਧਾਨ ਵੀ ਹਨ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਲਈ, ਦੂਜਾ ਸ਼ਬਦ ਵਰਤਿਆ ਪੂਰਾ ਗੁਰੂ ਲਈ ਤੇ ਤੀਸਰਾ ਸ਼ਬਦ ਵਰਤਿਆ ਉਹਨਾਂ ਕਮਾਈ ਵਾਲੇ ਰੱਬੀ ਪਿਆਰਿਆਂ ਲਈ ਜਿਹੜੇ ਪੂਰੇ ਗੁਰੂ ਦੇ ਚਰਨਾਂ ਵਿਚ ਜੁੜ ਕੇ ਉਸ ਪੂਰੇ ਪ੍ਰਮਾਤਮਾ ਨੂੰ ਪ੍ਰਾਪਤ ਕਰ ਗਏ ਤੇ ਆਪਣੇ ਸਰੀਰ ਦੇ ਅੰਤ ਹੋਣ ਤੋਂ ਪਹਿਲਾਂ ਉਹ ਅਸਲ ਵਿਚ ਇਸ ਸੰਸਾਰ ਵਿਚ ਰਹਿੰਦਿਆਂ ਪੂਰੇ ਹੋ ਗਏ।

ਕੋਈ ਵੀ ਅਧੂਰੀ ਚੀਜ਼ ਮਨੁੱਖ ਨੂੰ ਚੰਗੀ ਨਹੀਂ ਲੱਗਦੀ। ਅਸੀਂ ਕਿਸੇ ਵੀ ਮਨੁੱਖ ਦਾ ਲਿਖਿਆ ਹੋਇਆ ਕੋਈ ਲੇਖ ਪੜ੍ਹੀਏ ਤੇ ਉਸ ਲੇਖ ਨੂੰ ਪੜ੍ਹਦਿਆਂ ਜਿਹੜੀ ਗੱਲ ਉਸ ਲਿਖਾਰੀ ਨੇ ਸ਼ੁਰੂ ਕੀਤੀ ਹੈ, ਅਜੇ ਦੋ-ਚਾਰ ਪਹਿਰੇ ਹੀ ਉਸਨੇ ਲਿਖੇ ਹਨ। ਅਜੇ ਗੱਲ ਮੁਕੰਮਲ ਨਹੀਂ ਹੋਈ ਤੇ ਲਿਖਾਰੀ ਅੱਗੋਂ ਲਿਖਣਾ ਛੱਡ ਦੇਵੇ ਤੇ ਉਹ ਸੰਸਾਰ ਤੋਂ ਕੂਚ ਕਰ ਜਾਏ ਤਾਂ ਅਸੀਂ ਕਈ ਵਾਰੀ ਉਸ ਲਿਖਤ ਨੂੰ ਪੜ੍ਹਦੇ ਹਾਂ। ਜਿੰਨਾ ਕੁ ਲਿਖਿਆ ਹੈ, ਉਸਦਾ ਆਨੰਦ ਤਾਂ ਮਾਣਦੇ ਹਾਂ, ਪਰ ਨਾਲ ਇਕ ਸ਼ੰਕਾ ਪੈਦਾ ਹੁੰਦਾ ਹੈ ਕਿ ਕਾਸ਼ ! ਜੇ ਕਿਤੇ ਰੱਬ ਇਸਨੂੰ ਜ਼ਿੰਦਗੀ ਦਿੰਦਾ ਤਾਂ ਆਪਣੇ ਇਸ ਲੇਖ ਨੂੰ ਇਹ ਮੁਕੰਮਲ ਕਰ ਜਾਂਦਾ, ਕਿਉਂਕਿ ਅਧੂਰੇ ਲਿਖੇ ਹੋਏ ਲੇਖ ਮਨ ਨੂੰ ਸੰਤੁਸ਼ਟ ਨਹੀਂ ਕਰਦੇ। ਖ਼ੁਸ਼ੀ ਜ਼ਰੂਰ ਹੈ, ਜਿੰਨਾ ਕੁ ਉਹ ਲਿਖ ਕੇ ਜਾਏ

ਉਸਦੇ ਵਿਚ ਅਸੀਂ ਖ਼ੁਸ਼ ਹਾਂ, ਪਰ ਨਾਲ ਇਕ ਤੌਖਲਾ ਸਾਰੀ ਜ਼ਿੰਦਗੀ ਅੰਦਰ ਰਹਿੰਦਾ ਹੈ ਕਿ ਜੇ ਇਹ ਪੂਰਨ ਤੌਰ 'ਤੇ ਆਪਣੀ ਲਿਖਤ ਨੂੰ ਮੁਕੰਮਲ ਕਰ ਜਾਂਦਾ ਤਾਂ ਸਾਨੂੰ ਹੋਰ ਕਿੰਨਾ ਖ਼ਜ਼ਾਨਾ ਮਿਲਣਾ ਸੀ।

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਅਰਥ ਕਰਨੇ ਪ੍ਰਾਰੰਭ ਕੀਤੇ। ਉਹਨਾਂ ਦੇ ਕੁਝ ਹਿੱਸੇ ਹੀ ਸਾਨੂੰ ਮਿਲਦੇ ਹਨ, ਪਰ ਪ੍ਰਮਾਤਮਾ ਵੱਲੋਂ ਸੱਦਾ ਆਇਆ ਤੇ ਉਹ ਸੰਸਾਰ ਤੋਂ ਕੂਚ ਕਰ ਗਏ। ਉਹ ਅਰਥ ਜਦੋਂ ਅਸੀਂ ਪੜ੍ਹਦੇ ਹਾਂ ਤਾਂ ਸਾਡੇ ਮਨ ਦੇ ਅੰਦਰ ਇਹ ਬਾਰ ਬਾਰ ਖ਼ਿਆਲ ਉੱਠਦਾ ਹੈ ਕਿ ਜਪੁ ਜੀ ਸਾਹਿਬ ਦਾ ਟੀਕਾ ਪੜ੍ਹ ਕੇ ਜਾਂ ਜਿਹੜੇ ਉਹਨਾਂ ਗੁਰਮੁਖਾਂ ਦੀਆਂ ਲਿਖਤਾਂ ਪੜ੍ਹਨ ਵਾਲੇ ਹਨ, ਉਸ ਟੀਕੇ ਨੂੰ ਪੜ੍ਹ ਕੇ ਮਨ ਵਿਚ ਆਉਂਦਾ ਹੈ ਕਿ ਜੇ ਕਿਤੇ ਰੱਬ ਚਾਰ ਦਿਨ ਜ਼ਿੰਦਗੀ ਦਿੰਦਾ ਤਾਂ ਭਾਈ ਸਾਹਿਬ ਟੀਕਾ ਮੁਕੰਮਲ ਕਰ ਜਾਂਦੇ। ਅਧੂਰਾ ਰਹਿ ਗਿਆ। ਅਧੂਰਾ ਕਰਕੇ ਜਿੰਨਾ ਬਣਿਆ, ਉੱਨਾ ਰੱਸ ਦਿੰਦਾ ਹੈ ਤੇ ਜਿਹੜਾ ਮੁਕੰਮਲ ਨਹੀਂ ਹੋਇਆ, ਉਹ ਸਾਡੇ ਅੰਦਰ ਨੂੰ ਖੇਦ ਵੀ ਦਿੰਦਾ ਹੈ ਕਿ ਕਿੰਨਾ ਚੰਗਾ ਹੁੰਦਾ ਜੇ ਉਹ ਇਸ ਟੀਕੇ ਨੂੰ ਮੁਕੰਮਲ ਕਰ ਜਾਂਦੇ। ਉਸ ਤੋਂ ਬਾਅਦ ਉਹਨਾਂ ਦੇ ਭਰਾ ਡਾਕਟਰ ਬਲਬੀਰ ਸਿੰਘ ਬਾਰੇ ਅਸੀਂ ਪੜ੍ਹਦੇ ਹਾਂ ਕਿ ਉਹਨਾਂ ਨੇ ਗੁਰੂ ਗ੍ਰੰਥ ਸਾਹਿਬ ਦਾ ਨਿਰੁਕਤ ਸ਼ੁਰੂ ਕੀਤਾ, ਪਰ ਉਹ ਵੀ ਸਿਰਫ਼ ਦੋ ਵੌਲੀਅਮ ਸਾਨੂੰ ਮਿਲਦੇ ਹਨ, ਪ੍ਰਮਾਤਮਾ ਦਾ ਸੱਦਾ ਆਇਆ ਤੇ ਡਾਕਟਰ ਬਲਬੀਰ ਸਿੰਘ ਕੂਚ ਕਰ ਗਏ। ਜਦੋਂ ਉਹਨਾਂ ਦੇ ਨਿਰੁਕਤ ਅਸੀਂ ਪੜ੍ਹਦੇ ਹਾਂ ਤਾਂ ਉਹਨਾਂ ਨੂੰ ਪੜ੍ਹ ਕੇ ਮਨ ਨੂੰ ਪ੍ਰਸੰਨਤਾ ਬਹੁਤ ਹੁੰਦੀ ਹੈ, ਪਰ ਸੰਪੂਰਨ ਨਾ ਹੋਣ ਕਰਕੇ ਉਹ ਜਿੰਨਾ ਕੁ ਲਿਖ ਗਏ, ਉਸਦੇ ਵਿਚ ਸੁੱਖ ਹੈ, ਜੋ ਨਹੀਂ ਲਿਖਿਆ ਗਿਆ ਉਹ ਸਾਡੇ ਅੰਦਰ ਖਟਕਦਾ ਹੈ ਕਿ ਕਿੰਨਾ ਚੰਗਾ ਹੁੰਦਾ ਜੇ ਉਹ ਸੰਪੂਰਨ ਕਰ ਜਾਂਦੇ। ਇਹ ਗੱਲ ਵੱਖਰੀ ਹੈ ਕਿ ਉਸਨੂੰ ਕੋਈ ਮੁਕੰਮਲ ਕਰਨ ਦਾ ਅੱਗੇ ਯਤਨ ਕਰੇ, ਪਰ ਜਿਹੜੀ ਵਿਚਾਰ, ਜਿਹੜਾ ਅਨੁਭਵ ਲਿਖਾਰੀ ਦਾ ਆਪਣਾ ਹੈ, ਉਸਦੀ ਸ਼ੈਲੀ ਤਾਂ ਵਰਤੀ ਜਾ ਸਕਦੀ ਹੈ, ਜਿਹੜੀ ਸ਼ਬਦਾਵਲੀ ਉਸਨੇ ਲੇਖਾਂ ਵਿਚ ਅੱਖਰਾਂ ਦੀ ਵਰਤੀ, ਉਹਨਾਂ ਅੱਖਰਾਂ ਦੀ ਸ਼ਬਦਾਵਲੀ ਤਾਂ ਕੋਈ ਦੂਜਾ ਲਿਖ ਸਕੇਗਾ, ਪਰ ਜਿਹੜਾ ਉਹਨਾਂ ਦੇ ਅੰਦਰ ਦਾ ਅਨੁਭਵ ਹੈ, ਉਹ ਸ਼ਾਇਦ ਕਦੀ ਵੀ ਕਿਸੇ ਤੋਂ ਮੁਕੰਮਲ ਨਹੀਂ ਹੋ ਸਕੇਗਾ।

ਦੂਜੀ ਬੇਨਤੀ, ਕੋਈ ਇਨਸਾਨ ਆਪਣੇ ਘਰ ਨੂੰ ਸ਼ੁਰੂ ਕਰਦਾ ਹੈ, ਮਕਾਨ ਬਣਾਉਣ ਲੱਗਾ ਹੈ, ਕੋਈ ਇਮਾਰਤ ਬਣਾਉਂਦਾ ਪਿਆ ਹੈ ਤੇ ਉਹ ਇਹ ਕਹਿ ਦੇਵੇ ਕਿ ਮੈਂ ਜਿਹੜੀ ਇਮਾਰਤ ਬਣਾਉਣ ਲੱਗਾ ਹਾਂ, ਇਸ ਬਿਲਡਿੰਗ ਨੂੰ ਬਣਾਉਂਦਿਆਂ ਇੰਨੇ ਸਾਲ ਲੱਗਣਗੇ। ਲੋਕ ਇਸ ਬਿਲਡਿੰਗ ਨੂੰ ਦੇਖਣਗੇ, ਪਰ ਪਿਆਰਿਉ ! ਜੇ ਉਹ ਇਮਾਰਤ ਅਜੇ ਖੜੀ ਹੋਵੇ, ਉਸ ਦੀਆਂ ਦੀਵਾਰਾਂ ਖੜੀਆਂ ਹੋਣ ਤੇ ਬਣਾਉਣ ਵਾਲਾ ਸੰਸਾਰ ਤੋਂ ਕੂਚ ਕਰ ਜਾਏ, ਉਸਦੇ ਬਣਾਉਣ ਵਿਚ ਵਿਘਨ ਪੈ ਜਾਏ ਤਾਂ ਪਿਆਰਿਉ ! ਉਸ ਇਮਾਰਤ ਨੂੰ ਲੋਕ ਦੇਖਣ ਜ਼ਰੂਰ ਜਾਣਗੇ, ਪਰ ਮਨ ਵਿਚ ਇਕ ਤੌਖਲਾ ਖਟਕੇਗਾ ਕਿ ਜੇ ਕਿਤੇ ਇਹ ਇਮਾਰਤ ਮੁਕੰਮਲ ਹੋਈ ਹੁੰਦੀ, ਕਿਉਂਕਿ ਅਧੂਰੀ ਹੋਣ ਕਰਕੇ ਸਾਨੂੰ ਇਹ ਚੰਗੀ ਨਹੀਂ ਲੱਗਦੀ ਪਈ। ਇਹ ਚੰਗੀ ਤਾਂ

ਸੀ ਜੇ ਇਸ ਇਮਾਰਤ ਨੂੰ ਕੋਈ ਪੂਰਾ ਕਰ ਦਿੰਦਾ।

ਪਿਆਰਿਉ ! ਸੰਸਾਰ ਦੀ ਕੋਈ ਚੀਜ਼ ਵੀ ਲੈ ਲਉ, ਕੋਈ ਗੁਣ ਲੈ ਲਉ, ਕੋਈ ਇਮਾਰਤ ਲੈ ਲਉ, ਕਿਸੇ ਲਿਖਾਰੀ ਦੀ ਲਿਖਤ ਲੈ ਲਉ, ਅਧੂਰੀ ਚੀਜ਼ ਜਿੰਨੀ ਲਿਖੀ ਗਈ, ਉਹ ਜ਼ਰੂਰ ਸੁੱਖ ਦੇਵੇਗੀ, ਪਰ ਜੋ ਨਹੀਂ ਲਿਖਿਆ ਗਿਆ, ਉਹ ਸਾਡੇ ਮਨ ਨੂੰ ਨਿਰਾਸ਼ ਕਰੇਗਾ। ਅਧੂਰੀ ਕੋਈ ਵੀ ਚੀਜ਼ ਭਾਉਂਦੀ ਨਹੀਂ। ਪਿਆਰਿਉ ! ਜੇ ਇਹ ਚੀਜ਼ਾਂ ਅਧੂਰੀਆਂ ਹੋਣ ਤਾਂ ਬੰਦੇ ਦਾ ਅੰਦਰ ਸੰਤੁਸ਼ਟ ਨਹੀਂ ਤੇ ਉਸ ਬੰਦੇ ਵੱਲ ਝਾਤੀ ਮਾਰ ਕੇ ਦੇਖੋ। ਇਮਾਰਤਾਂ ਤਾਂ ਅਧੂਰੀਆਂ ਰਹਿ ਗਈਆਂ। ਚੱਲੋ ਕਿਸੇ ਸ਼ੁਰੂ ਕੀਤੀਆਂ। ਟੀਕੇ ਅਧੂਰੇ ਰਹਿ ਗਏ, ਕੁਝ ਨਾ ਕੁਝ ਸਾਡੀ ਝੋਲੀ ਵਿਚ ਦਾਤ ਪੈ ਗਈ। ਕਿਸੇ ਨੇ ਕਵਿਤਾ ਲਿਖੀ, ਉਸਦੇ ਖ਼ਿਆਲ ਅਧੂਰੇ ਰਹਿ ਗਏ, ਪਰ ਜੋ ਦੇ ਗਿਆ ਉਸਨੇ ਸੁੱਖ ਦਿੱਤਾ। ਪਰ ਇਨਸਾਨ ਵੱਲ ਝਾਤੀ ਮਾਰ ਕੇ ਦੇਖੀਏ। ਜੇ ਜ਼ਿੰਦਗੀ ਲੈ ਕੇ, ਜਨਮ ਲੈ ਕੇ ਪ੍ਰਮਾਤਮਾ ਦੀ ਯਾਦ ਵਿਚ ਨਹੀਂ ਜੁੜਿਆ। ਇਸਦੇ ਅਧੂਰੇ ਹੋਣ ਦੀ ਤਾਂ ਗੱਲ ਬੜੀ ਦੂਰ ਦੀ ਪਿਆਰਿਉ, ਇਸਨੇ ਤਾਂ ਅਜੇ ਨੀਂਹ ਵੀ ਨਹੀਂ ਰੱਖੀ। ਜਿਸਨੇ ਨੀਂਹ ਨਹੀਂ ਰੱਖੀ, ਉਹ ਬੰਦੇ ਨੂੰ ਭਾਏਗਾ ਕਿਵੇਂ ?

ਸਾਹਿਬ ਨੇ ਕਿਹਾ ਕਿ ਮੁਕੰਮਲਤਾ ਹੋਣੀ ਜ਼ਰੂਰੀ ਹੈ। ਇਨਸਾਨੀ ਜਾਮਾ ਮਿਲਿਆ ਹੈ, ਸੱਚ ਪੁੱਛੋ ਤਾਂ ਇਹ ਬੰਦੇ ਨੂੰ ਪੂਰੇ ਹੋਣ ਲਈ ਮਿਲਿਆ ਹੈ। ਇਹੀ ਕਾਰਨ ਹੈ ਕਿ ਜਦੋਂ ਕਿਸੇ ਆਦਮੀ ਦੀ ਮੌਤ ਹੁੰਦੀ ਹੈ, ਕੋਈ ਇਨਸਾਨ ਸੰਸਾਰ ਤੋਂ ਕੂਚ ਕਰਦਾ ਹੈ ਤੇ ਅਸੀਂ ਅਕਸਰ ਪਿੰਡਾਂ ਵਿਚ ਜਾਂ ਅਜੇ ਵੀ ਬਜ਼ੁਰਗ ਸ਼ਹਿਰਾਂ ਵਿਚ ਇਹ ਸ਼ਬਦ ਵਰਤਦੇ ਹਨ ਕਿ ਫਲਾਣਾ ਇਨਸਾਨ ਅੱਜ ਪੂਰਾ ਹੋ ਗਿਆ। ਉਹਨਾਂ ਦੀ ਸ਼ਬਦਾਵਲੀ ਵਿਚ ਪੂਰੇ ਦਾ ਅਰਥ ਹੈ ਇਸਦੀ ਮੌਤ ਹੋ ਗਈ। ਪੂਰੇ ਦਾ ਅਰਥ ਹੈ ਉਹ ਆਪਣੇ ਸੁਆਸ ਮੁਕੰਮਲ ਕਰ ਗਿਆ ਜਿੰਨੇ ਉਸਨੂੰ ਮਿਲੇ। ਸ਼ਬਦ ਬੜਾ ਚੰਗਾ ਹੈ ਕਿ ਪੂਰਾ ਹੋ ਗਿਆ, ਪੂਰੇ ਦਾ ਅਰਥ ਹੈ ਮੁਕੰਮਲ ਹੋ ਗਿਆ, ਇਸਦੇ ਦਿਨ ਮੁੱਕ ਗਏ। ਪਿਆਰਿਉ ! ਸਰੀਰਕ ਤੌਰ 'ਤੇ ਸੁਆਸ ਪੂਰੇ ਹੁੰਦੇ ਹਨ, ਸਰੀਰਕ ਤੌਰ 'ਤੇ ਇਸ ਦੀ ਜ਼ਿੰਦਗੀ ਦਾ ਇਸ ਜਨਮ ਦਾ ਸਫ਼ਰ ਪੂਰਾ ਹੁੰਦਾ ਹੈ, ਪਰ ਇਸ ਗੱਲ ਨੂੰ ਕਦੀ ਭੁੱਲੀਏ ਨਾ ਕਿ ਮੌਤ ਕਰਕੇ ਪੂਰੇ ਹੋਏ ਕਦੀ ਅੰਦਰੋਂ ਪੂਰੇ ਨਹੀਂ ਹੁੰਦੇ। ਪੂਰੇ ਦਾ ਤਾਂ ਅਰਥ ਹੀ ਇਹ ਹੈ ਕਿ ਜਿਹੜਾ ਮੌਤ ਦੇ ਪੂਰੇ ਹੋਣ ਤੋਂ ਪਹਿਲਾਂ ਪਹਿਲਾਂ ਆਪਣੇ ਅੰਦਰ ਨੂੰ ਵੀ ਪ੍ਰਮਾਤਮਾ ਨਾਲ ਜੋੜ ਕੇ ਅੰਦਰੋਂ ਪੂਰਾ ਹੋ ਜਾਏ। ਅਸੀਂ ਇਹ ਸ਼ਬਦ ਕਹਿੰਦੇ ਹਾਂ ਕਿ ਪੂਰਾ ਹੋ ਗਿਆ, ਪਰ ਕੋਈ ਕਰੋੜਾਂ ਵਿਚੋਂ ਇਕ ਅੱਧਾ ਹੈ ਜਿਹੜਾ ਪੂਰਾ ਹੁੰਦਾ ਹੈ, ਨਹੀਂ ਤਾਂ ਆਦਮੀ ਪੂਰਾ ਨਹੀਂ ਹੁੰਦਾ।

ਪਿਆਰਿਉ ! ਸੰਸਾਰ 'ਤੇ ਬੰਦਾ ਆਉਂਦਾ ਹੈ ਤੇ ਖ਼ਾਲੀ ਹੋ ਕੇ ਚੱਲਾ ਜਾਂਦਾ ਹੈ। ਆਪਣੇ ਘਰਾਂ ਵਿਚ ਅਸੀਂ ਦੇਖਦੇ ਹਾਂ ਜਦੋਂ ਨਵ-ਸ਼ਿਸ਼ੂ ਜਨਮ ਲੈਂਦਾ ਹੈ ਤਾਂ ਉਸਦੇ ਹੱਥ ਦੇਖਿਆ ਕਰੋ। ਜਦੋਂ ਕੋਈ ਆਦਮੀ ਸਮਾਜ ਵਿਚੋਂ, ਪਰਿਵਾਰ ਵਿਚੋਂ ਚਲਾਣਾ ਕਰਦਾ ਹੈ ਤਾਂ ਉਦੋਂ ਵੀ ਉਸਦੇ ਹੱਥ ਦੇਖਿਆ ਕਰੋ। ਮੇਰੇ ਮਨ ਵਿਚ ਇਕ ਦਿਨ ਖ਼ਿਆਲ ਆਇਆ ਕਿ ਨਵਜੰਮੇ

ਬੱਚੇ ਨੂੰ ਦੇਖਿਆ ਜਾਏ। ਜਦੋਂ ਉਸਦਾ ਜਨਮ ਹੋਇਆ ਤਾਂ ਦੋਨੋਂ ਹੱਥਾਂ ਦੀਆਂ ਮੁੱਠੀਆਂ ਬੰਦ ਹਨ। ਜਦੋਂ ਕੋਈ ਬੰਦਾ ਸੰਸਾਰ ਤੋਂ ਕੂਚ ਕਰਦਾ ਹੈ ਤਾਂ ਉਸਦੇ ਹੱਥ ਤੁਸੀਂ ਦੇਖੋ ਅਕਸਰ ਉਸਦੇ ਹੱਥ ਖੁੱਲ੍ਹੇ ਹੁੰਦੇ ਹਨ। ਜੇ ਕਿਤੇ ਇਨਸਾਨ ਇਕ ਜੰਮੇ ਹੋਏ ਬੱਚੇ ਦੇ ਹੱਥਾਂ ਵਿਚੋਂ ਤੇ ਜਾ ਚੁੱਕੇ ਮਨੁੱਖ ਦੇ ਹੱਥਾਂ ਵਿਚੋਂ ਕੁਝ ਸਿੱਖਣਾ ਚਾਹੇ ਤਾਂ ਹਕੀਕਤ ਇਹ ਹੈ ਕਿ ਬੰਦੇ ਦੇ ਹੱਥ ਵੀ ਸਾਨੂੰ ਕੁਝ ਦੱਸਦੇ ਪਏ ਹਨ ਕਿ ਧਰਤੀ 'ਤੇ ਜੀਉਣ ਵਾਲਿਉ ! ਦੇਖੋ ਜਿਸ ਵੇਲੇ ਬੱਚੇ ਦਾ ਜਨਮ ਹੋਇਆ, ਇਸ ਦੀਆਂ ਦੋਨੋਂ ਮੁੱਠੀਆਂ ਬੰਦ ਸਨ, ਪਰ ਜਦੋਂ ਇਹੀ ਸਰੀਰ ਸੰਸਾਰ ਤੋਂ ਕੂਚ ਹੋਇਆ ਤਾਂ ਇਸਦੇ ਦੋਨੋਂ ਹੱਥ ਖੁੱਲ੍ਹੇ ਹਨ। ਇਸਦਾ ਮਤਲਬ ਕਿ ਜਿਸ ਦਿਨ ਦੁਨੀਆਂ 'ਤੇ ਇਹ ਮਨੁੱਖ ਆਇਆ, ਉਸ ਦਿਨ ਇਸ ਬੱਚੇ ਦੀ ਮੁੱਠੀ ਵਿਚ ਬਹੁਤ ਕੁਝ ਸੀ। ਇਸਦੇ ਕੋਲ ਸੁਆਸ ਸਨ, ਇਸਦੇ ਕੋਲ ਜ਼ਿੰਦਗੀ ਦੇ ਦਿਨ ਸਨ, ਇਸਦੇ ਕੋਲ ਸਿੱਖਣ ਲਈ ਸਮਾਂ ਸੀ, ਇਸਦੇ ਕੋਲ ਉਮਰ ਦੇ ਕੁਝ ਪੜਾਅ ਸਨ। ਜਦੋਂ ਦੁਨੀਆਂ ਤੋਂ ਤੁਰਨ ਲੱਗਾ ਤਾਂ ਦੋਨੋਂ ਹੱਥ ਖ਼ਾਲੀ ਹਨ ਤੇ ਦੇਖਣ ਵਾਲੇ ਲੋਕਾਂ ਨੂੰ ਦੱਸਦਾ ਪਿਆ ਹੈ ਕਿ ਸੰਸਾਰ ਦੇ ਲੋਕੋ ! ਆਇਆ ਬਹੁਤ ਕੁਝ ਲੈ ਕੇ ਸੀ ਪਰ ਤੁਰਨ ਲੱਗਿਆਂ ਮੇਰੇ ਦੋਨੋਂ ਹੱਥ ਖ਼ਾਲੀ ਹੋ ਗਏ। ਨਾ ਉਹ ਸੁਆਸ ਮੇਰੇ ਕੋਲ ਹਨ, ਨਾ ਉਹ ਜ਼ਿੰਦਗੀ ਦਾ ਸਮਾਂ ਮੇਰੇ ਕੋਲ ਹੈ, ਨਾ ਬੀਤੇ ਹੋਏ ਦਿਨ ਮੇਰੇ ਕੋਲ ਹਨ। ਜਿਹੜਾ ਮੈਂ ਮੁੱਠੀ ਵਿਚ ਬਚਪਨ ਵਿਚ ਲੈ ਕੇ ਆਇਆ ਸੀ, ਮਰਨ ਲੱਗਿਆਂ ਮੈਂ ਦੋਨੋਂ ਤੱਲੀਆਂ ਖ਼ਾਲੀ ਕਰਕੇ ਸੰਸਾਰ ਤੋਂ ਕੂਚ ਕਰਨ ਲੱਗਾ ਹਾਂ। ਜਿਹੜੇ ਰੱਬ ਦੀ ਬੰਦਗੀ ਕਰਨ ਵਾਲੇ ਹਨ, ਉਹਨਾਂ ਨੇ ਗੁਰੂ ਦੀ ਕ੍ਰਿਪਾ ਨਾਲ ਆਪਣੇ ਆਪ ਨੂੰ ਮੁਕੰਮਲ ਕਰਨ ਦਾ ਯਤਨ ਕੀਤਾ। ਪੂਰੇ ਤੇ ਪ੍ਰਧਾਨ ਕਿਵੇਂ ਹਨ ? ਪਹਿਲੀ ਬੇਨਤੀ ਮੈਂ ਕਰਨਾ ਚਾਹੁੰਦਾ ਹਾਂ ਕਿ ਪ੍ਰਧਾਨ ਦੇ ਅਰਥ ਹਨ ਮੁੱਖੀ।

ਗੁਰੂ ਗ੍ਰੰਥ ਸਾਹਿਬ ਵਿਚ ਸੱਚੇ ਪਾਤਿਸ਼ਾਹ ਜੀ ਨੇ ਪਹਿਲੀ ਵਾਰੀ ਸ਼ਬਦ ਜਿਹੜਾ ਪ੍ਰਧਾਨ ਹੈ, ਉਹ ਜਪੁ ਜੀ ਸਾਹਿਬ ਵਿਚ ਇਸਦੀ ਵਰਤੋਂ ਕੀਤੀ ਹੈ। ਉਥੇ ਪ੍ਰਧਾਨ ਤੋਂ ਪਹਿਲਾਂ ਇਕ ਸ਼ਬਦ ਲਾਇਆ ਪੰਚ ਤੇ ਉਹ ਪੰਚ ਸ਼ਬਦ ਗਿਣਤੀ ਵਾਲਾ ਪੰਜ ਨਹੀਂ। ਉਸ ਪੰਚ ਦੇ ਅੱਖਰੀ ਅਰਥ ਹਨ ਗੁਰਮੁਖ। ਜਿਵੇਂ ਅਸੀਂ ਪੰਚਾਇਤ ਚੁਣਦੇ ਹਾਂ, ਹਾਲਾਂਕਿ ਆਦਮੀ ਇਕ ਹੈ ਤੇ ਅਸੀਂ ਕਹਿੰਦੇ ਹਾਂ ਕਿ ਇਹ ਇਸ ਪਿੰਡ ਦੀ ਪੰਚਾਇਤ ਦਾ ਪੰਚ ਹੈ। ਉਥੇ ਪੰਚ ਦਾ ਅੱਖਰੀ ਅਰਥ ਹੈ ਗੁਰਮੁਖ ਜਨ। ਅੱਜ ਸਵੇਰੇ ਮੇਰੇ ਮਨ ਵਿਚ ਆਇਆ ਕਿ ਜਦੋਂ ਅਸੀਂ ਪੰਚ ਪਰਧਾਨ ਦੀ ਗੱਲ ਕਰਾਂਗੇ, ਹੁਣ ਪੰਚ ਦਾ ਅਰਥ ਪੰਜ ਨਹੀਂ। ਜੇ ਇਸਦੇ ਅਰਥ ਇਸ ਤਰ੍ਹਾਂ ਵੀ ਕਰ ਲਏ ਜਾਣ ਕਿ ਜਿਸ ਗੁਰਮੁਖ ਦੇ ਅੰਦਰ ਇਹਨਾਂ ਪੰਜ ਚੀਜ਼ਾਂ ਦਾ ਨਿਵਾਸ ਹੋ ਗਿਆ ਪਿਆਰਿਉ ! ਸਹੀ ਅਰਥਾਂ ਵਿਚ ਉਹ ਹੀ ਪੰਚ ਹੈ ਤੇ ਉਹੀ ਪ੍ਰਧਾਨ ਹੈ। ਇਹ ਪਹਿਲੀ ਵਾਰੀ ਹਜ਼ੂਰ ਨੇ ਸ਼ਬਦ ਵਰਤਿਆ ਪ੍ਰਧਾਨ-

*ਪੰਚ ਪਰਵਾਣ ਪੰਚ ਪਰਧਾਨੁ॥*
*ਪੰਚੇ ਪਾਵਹਿ ਦਰਗਹਿ ਮਾਨੁ॥*

*ਪੰਚੇ ਸੋਹਹਿ ਦਰਿ ਰਾਜਾਨੁ॥*
*ਪੰਚਾ ਕਾ ਗੁਰੁ ਏਕੁ ਧਿਆਨੁ॥*

(ਜਪੁਜੀ ਸਾਹਿਬ)

ਪੰਚ ਸ਼ਬਦ ਗੁਰੂ ਨੇ ਵਰਤਿਆ। ਹੁਣ ਏਕੁ ਧਿਆਨੁ, ਪਰਵਾਣੁ, ਸੋਹਹਿ ਸਾਰੇ ਸ਼ਬਦ ਵਰਤੇ ਪੰਚਾਂ ਲਈ, ਪਰ ਪੰਚ ਪਰਧਾਨ ਇਹਨਾਂ ਵਿਚ ਜਿਹੜੇ ਪੰਜ ਗੁਣ ਆਏ, ਉਹ ਪੰਜ ਗੁਣ ਜਿਹੜੇ ਹਨ, ਇਸ ਪਉੜੀ ਤੋਂ ਪਹਿਲਾਂ ਪੜ੍ਹੋ। ਪਹਿਲਾ ਗੁਣ ਸੀ ਕਿ ਉਹਨਾਂ ਨੇ ਸੁਣਿਆ, ਦੂਜਾ ਗੁਣ ਸੀ ਕਿ ਉਹਨਾਂ ਨੇ ਮੰਨਿਆ, ਤੀਜਾ ਗੁਣ ਸੀ ਕਿ ਮੰਨਣ ਤੋਂ ਬਾਅਦ ਉਹ ਗਾਉਣ ਲੱਗੇ, ਗਾਉਣ ਤੋਂ ਬਾਅਦ ਉਹ ਹੁਕਮ ਰਜ਼ਾਈ ਚੱਲੇ ਤੇ ਪੰਜਵਾਂ ਗੁਣ ਉਹਨਾਂ ਦੇ ਮਨ ਅੰਦਰ ਆ ਗਿਆ ਕਿ-

*ਮਨ ਰਖੀਐ ਭਾਉ॥*

ਉਹਨਾਂ ਨੇ ਆਪਣੇ ਅੰਦਰ ਉਸ ਪ੍ਰੇਮ ਭਾਵਨਾ ਨੂੰ ਟਿਕਾਅ ਲਿਆ। ਹੁਣ ਉਹ ਜਿਹੜੇ ਪੰਚ ਹਨ, ਪ੍ਰਧਾਨ ਕਿਵੇਂ ਬਣੇ? ਇਥੇ ਪ੍ਰਧਾਨ ਦੇ ਅਰਥ ਨਾ ਵੋਟਾਂ ਨਾਲ, ਨਾ ਤਾਕਤ ਨਾਲ, ਨਾ ਬੰਦਿਆਂ ਦੀ ਜ਼ਿੰਦਾਬਾਦ ਤੇ ਮੁਰਦਾਬਾਦ ਨਾਲ ਹਨ। ਆਪ ਜੀ ਕਹੋਗੇ ਕਿ ਹੁਕਮ ਰਜ਼ਾਈ ਬਾਅਦ ਵਿਚ ਮੈਂ ਕਹਿ ਰਿਹਾ ਹਾਂ। ਕਿਉਂਕਿ ਹੁਕਮ ਰਜ਼ਾਈ ਚੱਲਣਾ ਜ਼ਰੂਰ ਕਿਹਾ, ਹੁਕਮ ਰਜ਼ਾ ਵਿਚ ਚੱਲ ਉਹ ਸਕਦਾ ਹੈ, ਜਿਸਨੇ ਪਹਿਲਾਂ ਪ੍ਰਮਾਤਮਾ ਨੂੰ ਸੁਣਿਆ, ਗਾਇਆ ਤੇ ਉਸਨੂੰ ਮੰਨਿਆ, ਤਾਂ ਹੀ ਉਹ ਹੁਕਮ ਵਿਚ ਚੱਲੇਗਾ। ਜਿਸਨੇ ਸੁਣਿਆ ਨਹੀਂ, ਉਹ ਕਿਵੇਂ ਹੁਕਮ ਵਿਚ ਚੱਲ ਸਕਦਾ ਹੈ? ਪੰਚ ਪਰਧਾਨ ਕਿਵੇਂ ਹੋ ਗਏ? ਹਜ਼ੂਰ ਨੇ ਪਹਿਲੀ ਗੱਲ ਕਹੀ ਕਿ ਉਹਨਾਂ ਗੁਰਮੁਖਾਂ ਨੇ ਸੁਣਿਆ। ਕੀ ਸੁਣਿਆ? ਹੁਣ ਸੁਣਨ ਨੂੰ ਅਸੀਂ ਵੀ ਸਾਰੇ ਸੁਣਦੇ ਹਾਂ। ਅਸੀਂ ਵੀ ਇਹ ਕਹਿ ਦਿੰਦੇ ਹਾਂ ਕਿ ਆਪ ਗੁਰਮੁਖ ਪਿਆਰੇ ਹੋ, ਬੜੇ ਭਾਗਾਂ ਵਾਲੇ ਹੋ, ਤੁਸੀਂ ਬਾਣੀ ਸੁਣੀ।

ਪਿਆਰਿਓ! ਇਹ ਕੰਨ ਕਈ ਸਾਲਾਂ ਤੋਂ ਸੁਣਦੇ ਪਏ ਹਨ ਤੇ ਸੁਣਨ ਦੇ ਇੰਨੇ ਕੁ ਆਦੀ ਹੋ ਗਏ ਹਨ ਕਿ ਇਹਨਾਂ ਦਾ ਕੰਮ ਹੈ ਸੁਣਨਾ। ਹਜ਼ੂਰ ਕਹਿਣ ਲੱਗੇ, ਕਿਹੜੀ ਚੀਜ਼ ਸੁਣੀਏ ਜਿਥੇ ਪੂਰੇ ਪ੍ਰਧਾਨ ਹੋਣ ਦੀ ਅਵਸਥਾ ਵਿਚ ਆ ਜਾਈਏ। ਦਾਤਾ ਜੀ ਦਾ ਬਚਨ ਤੁਸੀਂ ਸਾਰੇ ਪੜ੍ਹਦੇ ਹੋ ਕਿ

*ਨਾਨਕ ਭਗਤਾ ਸਦਾ ਵਿਗਾਸੁ॥*
*ਸੁਣਿਐ ਦੂਖ ਪਾਪ ਕਾ ਨਾਸੁ॥*

(ਜਪੁਜੀ ਸਾਹਿਬ)

ਕੀ ਸੁਣਿਆ ਹੈ? ਅਸੀਂ ਕਹਾਂਗੇ ਬਾਣੀ ਸੁਣੀ ਹੈ। ਸੁਣਨੀ ਚਾਹੀਦੀ ਹੈ, ਚੰਗੀ ਗੱਲ ਹੈ, ਕਿਉਂਕਿ ਸੁਣਨਾ ਬਹੁਤ ਵੱਡਾ ਗੁਣ ਹੈ। ਬਾਬਾ ਜੀ ਨੇ ਚਾਰ ਪਉੜੀਆਂ ਸੁਣਿਐ ਦੀਆਂ ਕਹੀਆਂ-

*ਸੁਣਿਐ ਸਿਧ ਪੀਰ ਸੁਰਿ ਨਾਥ॥*
*ਸੁਣਿਐ ਧਰਤਿ ਧਵਲ ਆਕਾਸ॥*
*ਸੁਣਿਐ ਦੀਪ ਲੋਅ ਪਾਤਾਲ॥*
*ਸੁਣਿਐ ਪੋਹਿ ਨ ਸਕੈ ਕਾਲੁ॥*
*ਨਾਨਕ ਭਗਤਾ ਸਦਾ ਵਿਗਾਸੁ॥*
*ਸੁਣਿਐ ਦੂਖ ਪਾਪ ਕਾ ਨਾਸੁ॥*

(ਜਪੁਜੀ ਸਾਹਿਬ)

ਸੁਣਨ ਦਾ ਅਰਥ ਕੇਵਲ ਬਾਹਰ ਦੇ ਕੰਨਾਂ ਤੱਕ ਸੀਮਤ ਨਹੀਂ। ਇਕ ਉਹ ਸ੍ਰੋਤ ਹੈ ਜਿਹੜੀ ਇਹਨਾਂ ਕੰਨਾਂ ਤੋਂ ਬਿਨਾਂ ਸੁਣੀ ਜਾਂਦੀ ਹੈ। ਬਾਬਾ ਜੀ ਨੇ ਕਿਹਾ–

*ਅਖੀ ਬਾਝਹੁ ਵੇਖਣਾ ਬਿਨ ਕੰਨਾ ਸੁਣਨਾ॥*

(ਅੰਗ ੧੩੯)

ਹਾਲਾਂਕਿ ਸੁਣਨ ਦਾ ਸੰਬੰਧ ਕੰਨਾਂ ਨਾਲ ਹੈ। ਗੁਰੂ ਅਮਰਦਾਸ ਪਿਤਾ ਜੀ ਨੇ ਕਹਿ ਦਿੱਤਾ–

*ਏ ਸ੍ਰਵਣਹੁ ਮੇਰਿਹੋ ਸਾਚੈ ਸੁਣਨੈ ਨੋ ਪਠਾਏ॥*

(ਅੰਗ ੯੨੨)

ਹੁਣ ਸਾਚੈ ਸੁਣਨੈ ਦਾ ਅਰਥ ਕੀ ਹੈ ? ਸਾਚੈ ਸੁਣਨੈ ਦਾ ਅਰਥ ਇਹ ਨਹੀਂ ਕਿ ਮੈਂ ਜੋ ਕਹਿੰਦਾ ਪਿਆ ਹਾਂ, ਸੱਚ ਕਹਿੰਦਾ ਹਾਂ। ਸਾਚੈ ਸੁਣਨੈ ਦਾ ਅੱਖਰੀ ਅਰਥ ਹੈ ਆਪਣੇ ਅੰਤਰ ਆਤਮੇ ਬਾਹਰ ਦੀ ਹਰ ਆਵਾਜ਼ ਨੂੰ ਬੰਦ ਕਰਕੇ ਕੇਵਲ ਤੂੰ ਵਾਹਿਗੁਰੂ ਨੂੰ ਸੁਣੇਂ। ਜਦੋਂ ਅੰਦਰ ਦੇ ਸ਼ਬਦ ਨੂੰ ਸੁਣੇਂਗਾ ਤਾਂ ਸੱਚ ਜਾਣੀ, ਪ੍ਰਧਾਨ ਬਣਨ ਲਈ ਤੇਰਾ ਪਹਿਲਾ ਪਾਠ ਹੋਵੇਗਾ। ਗੁਰੂ ਸਾਹਿਬ ਦਾ ਬਚਨ ਕਈ ਵਾਰੀ ਮੈਂ ਆਪ ਜੀ ਨਾਲ ਸਾਂਝਾ ਕੀਤਾ ਹੈ। ਗੁਰੂ ਜੀ ਕਹਿੰਦੇ ਹਨ–

*ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥*

(ਅੰਗ ੧੩੫)

ਪਹਿਲਾਂ ਸੁਣ। ਸੱਚ ਜਾਣੋ, ਸੁਣਨ ਵਾਲੇ ਬਹੁਤ ਹਨ। ਅਸੀਂ ਜਿੰਨੇ ਸੁਣਾਉਣ ਵਾਲੇ ਹਾਂ, ਸ਼ਾਇਦ ਸਾਡੇ ਕੋਲ ਸੁਣਨ ਦਾ ਹਾਜ਼ਮਾ ਇੰਨਾ ਨਹੀਂ। ਅਸੀਂ ਸਿਰਫ਼ ਸੁਣਾ ਸਕਦੇ ਹਾਂ। ਜਿੰਨਾ ਕੋਈ ਆਪਣੇ ਗਹਿਰੇ ਤੱਲ ਤੋਂ ਸੁਣੇਗਾ, ਜਿੰਨਾ ਕੋਈ ਆਪਣੇ ਅੰਤਰ ਆਤਮੇ ਤੋਂ ਸੁਣੇਗਾ ਪਿਆਰਿਉ ! ਉੱਨਾ ਉਹ ਅੰਦਰ ਦਾ ਸੁੱਖ ਮਾਣੇਗਾ। ਪਰ ਜਦੋਂ ਅੰਦਰ ਸੁਣਨ ਲੱਗੀਦਾ ਹੈ ਤਾਂ ਬੜੀਆਂ ਚੀਕਾਂ ਪੈਂਦੀਆਂ ਹਨ। ਗੁਰੂ ਸਾਹਿਬ ਦਾ ਇਕ ਸਲੋਕ ਆਉਂਦਾ ਹੈ–

*ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ॥*

(ਅੰਗ ੫੨੦)

ਕਹਿੰਦੇ ਹਨ, ਜਦੋਂ ਮੈਂ ਅੰਦਰ ਦੀ ਯਾਤਰਾ 'ਤੇ ਤੁਰਨ ਲੱਗਾ ਤਾਂ ਪਹਿਲੀ ਗੱਲ, ਬੇਗਾਨੇ ਘਰ ਸਨ, ਬੇਗਾਨੇ ਸ਼ਹਿਰ ਸਨ, ਆਪਣਾ ਤਾਂ ਕੋਈ ਹੈ ਨਹੀਂ ਸੀ। ਇਕੋ ਦੱਮ ਮੇਰੇ ਕੰਨਾਂ ਵਿਚ ਆਵਾਜ਼ਾਂ ਪਈਆਂ। ਹੁਣ ਉਹ ਕੂਕਾਂ ਕਾਹਦੀਆਂ ਸਨ ? ਸ਼ਾਇਦ ਇਹੀ ਕਾਰਨ ਹੈ ਕਿ ਇਸੇ ਸੁਣਨ ਨੂੰ ਬਾਬਾ ਫ਼ਰੀਦ ਜੀ ਨੇ ਜਦੋਂ ਸੁਣਿਆ ਤਾਂ ਉਹਨਾਂ ਨੇ ਇਥੋਂ ਤੱਕ ਕਹਿ ਦਿੱਤਾ ਕਿ ਤਨ ਦਾ ਕੰਮ ਤਾਂ ਭੌਂਕਣਾ ਹੀ ਹੈ। ਕਹਿਣ ਲੱਗੇ ਕਿ ਮੈਂ ਰੱਬ ਨੂੰ ਸੁਣਨ ਤੋਂ ਪਹਿਲਾਂ ਇਹਨਾਂ ਕੰਨਾਂ ਵਿਚ ਬੁੱਝੇ ਦੇ ਦਿੱਤੇ ਹਨ, ਕਿਉਂਕਿ ਜਿੰਨਾ ਮਰਜ਼ੀ ਤਨ ਭੌਂਕੀ ਜਾਏ, ਮੈਂ ਇਸਨੂੰ ਨਹੀਂ ਸੁਣਨਾ, ਮੈਂ ਇਸਦੇ ਅੰਦਰ ਰੱਬ ਨੂੰ ਸੁਣਨਾ ਹੈ। ਅਸੀਂ ਬਾਬਾ ਜੀ ਦਾ ਬਚਨ ਪੜ੍ਹਦੇ ਹਾਂ-

*ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ॥*

(ਅੰਗ ੫੨੦)

ਰਾਹ ਦੇ ਵਿਚ ਰੋਣ ਦੀ ਆਵਾਜ਼, ਵਿਲਕਣ ਦੀ ਆਵਾਜ਼, ਕਲਪਣ ਦੀ ਆਵਾਜ਼ ਕਿਉਂ ? ਉਹ ਕਿਹੜੀਆਂ ਕੂਕਾਂ ਹਨ ? ਕਿਹੜੇ ਰੋਣੇ ਹਨ ? ਜਦੋਂ ਕੋਈ ਇਨਸਾਨ ਪ੍ਰਭੂ ਦਾ ਅਨੁਗ੍ਰਹਿ ਨਾਲ, ਪ੍ਰਭੂ ਦੀ ਕ੍ਰਿਪਾ ਨਾਲ ਆਪਣੇ ਅੰਦਰੋਂ ਯਾਤਰਾ 'ਤੇ ਨਿਕਲਦਾ ਹੈ ਤਾਂ ਕੂਕਾਂ ਸੁਣਾਈ ਦਿੰਦੀਆਂ ਹਨ। ਜਿਹੜੇ ਕੀਤੇ ਹੋਏ ਪਾਪ ਹਨ, ਕੀਤੇ ਹੋਏ ਗੁਨਾਹ ਹਨ, ਪਿਆਰਿਓ ! ਉੱਚੀ-ਉੱਚੀ ਕੂਕਾਂ ਮਾਰਦੇ ਹਨ। ਇਹੀ ਕਾਰਨ ਹੈ ਕਿ ਅਸੀਂ ਆਪਣੇ ਅੰਦਰ ਨੂੰ ਟਿਕਾਅ ਕੇ ਉਨ੍ਹਾਂ ਨੂੰ ਨਹੀਂ ਸੁਣ ਸਕਦੇ, ਕਿਉਂਕਿ ਸਾਡੇ ਅੰਦਰ ਦੇ ਪਾਪਾਂ ਦੀਆਂ ਕੂਕਾਂ ਸਾਨੂੰ ਸੁਣਨ ਨਹੀਂ ਦਿੰਦੀਆਂ। ਗੁਰੂ ਜੀ ਨੇ ਕਿਹਾ, ਤੂੰ ਸੁਣ ਤੇ ਇਹ ਅਵਾਜ਼ਾਂ ਬੰਦ ਹੋਣਗੀਆਂ। ਬਾਬਾ ਫ਼ਰੀਦ ਜੀ ਨੇ ਇਸ ਕੂਕ ਦੇ ਸੰਬੰਧੀ ਕਿਹਾ-

*ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ॥*

ਕਹਿੰਦੇ ਹਨ ਕਿ ਹੁਣ ਮੈਂ ਇਸਨੂੰ ਸੁਣਨਾ ਛੱਡ ਦਿੱਤਾ ਹੈ-

*ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ॥*

(ਅੰਗ ੧੩੮੨)

ਜਿੰਨੀ ਮਰਜ਼ੀ ਆਵਾਜ਼ ਆਈ ਜਾਏ ਮੈਂ ਇਸਨੂੰ ਸੁਣਦਾ ਨਹੀਂ, ਮੈਂ ਪ੍ਰਮਾਤਮਾ ਨੂੰ ਸੁਣਨ ਲੱਗਾ ਹਾਂ।

ਪਹਿਲੀ ਬੇਨਤੀ ਜਿਸਨੇ ਪ੍ਰਧਾਨ ਬਣਨਾ ਹੈ, ਉਹ ਸੁਣਨਾ ਸ਼ੁਰੂ ਕਰੇ। ਚੇਤੇ ਰੱਖਿਉ, ਪ੍ਰਧਾਨ ਬਹੁਤ ਘੱਟ ਸੁਣਦੇ ਹਨ। ਉਹਨਾਂ ਲਈ ਸੁਣਨਾ ਬੜਾ ਮੁਸ਼ਕਿਲ ਹੈ। ਗੁਰੂ ਜੀ ਨੇ ਕਿਹਾ, ਸੁਣਨ ਤੋਂ ਬਾਅਦ ਇਸਨੂੰ ਮੰਨ। ਜੋ ਤੂੰ ਸੁਣ ਰਿਹਾ ਹੈਂ, ਇਸਨੂੰ ਭਰਮ ਨਾ ਸਮਝ,

ਇਸਨੂੰ ਸਹੀ ਅਰਥਾਂ ਵਿਚ ਮੰਨਣਾ ਸ਼ੁਰੂ ਕਰ ਦੇ, ਫਿਰ ਜਦੋਂ ਤੂੰ ਮੰਨੇਂਗਾ ਤਾਂ ਚੇਤੇ ਰੱਖੀਂ, ਮੰਨਣ ਵਾਲੇ ਬੇਮੁਥਾਜ ਹੋ ਜਾਂਦੇ ਹਨ। ਅਸੀਂ ਬਚਨ ਪੜ੍ਹਦੇ ਹਾਂ-

*ਮੰਨੈ ਪਾਵਹਿ ਮੋਖੁ ਦੁਆਰੁ॥*
*ਮੰਨੈ ਪਰਵਾਰੈ ਸਾਧਾਰੁ॥*
*ਮੰਨੈ ਤਰੈ ਤਾਰੇ ਗੁਰੁ ਸਿਖ॥*
*ਮੰਨੈ ਨਾਨਕ ਭਵਹਿ ਨਾ ਭਿਖ॥*

(ਜਪੁ ਜੀ ਸਾਹਿਬ)

ਉਹ ਮੁਥਾਜ ਨਹੀਂ ਰਹਿੰਦਾ ਜਿਹੜਾ ਪਹਿਲਾਂ ਸੁਣੇ, ਸੁਣਨ ਤੋਂ ਬਾਅਦ ਮੰਨੇ ਤੇ ਮੰਨਣ ਤੋਂ ਬਾਅਦ ਫਿਰ ਉਹ ਗਾਉਣ ਲੱਗਦਾ ਹੈ। ਮੰਨਣ ਤੋਂ ਬਾਅਦ ਜਦੋਂ ਅੰਦਰ ਦਾ ਰੱਸ ਆਇਆ, ਉਹ ਗਾਇਆ। ਇਹੀ ਕਾਰਨ ਹੈ ਕਿ ਜਦੋਂ ਵੀ ਪ੍ਰਮਾਤਮਾ ਦੀ ਭਗਤੀ ਵਾਲਾ ਪੂਰਾ ਹੁੰਦਾ ਹੈ ਤੇ ਪੂਰੇ ਹੋਏ ਫਿਰ ਗਾਉਣਾ ਸ਼ੁਰੂ ਕਰ ਦਿੰਦੇ ਹਨ। ਕੋਈ ਸੋਚੇ ਕਿ ਉਹਨਾਂ ਨੇ ਕਿਸੇ ਸੰਗੀਤਕਾਰ ਤੋਂ ਸੰਗੀਤ ਨਹੀਂ ਸਿੱਖਿਆ, ਕਿਸੇ ਰਾਗ ਅਚਾਰੀਆ ਕੋਲ ਜਾ ਕੇ ਰਾਗ ਦੀ ਵਿੱਦਿਆ ਨਹੀਂ ਲਈ। ਉਹਨਾਂ ਨੇ ਕਿਸੇ ਕੋਲੋਂ ਕੁਝ ਨਹੀਂ ਸਿੱਖਿਆ, ਪਰ ਉਹ ਗਾਉਣ ਲੱਗ ਪਏ। ਉਹਨਾਂ ਦੇ ਅੰਦਰ ਗੀਤ ਦਾ ਜਨਮ ਹੋਇਆ। ਅਸਲ ਵਿਚ ਉਹ ਗੀਤ ਜਿਵੇਂ ਫੁੱਲ ਸੁਗੰਧੀ ਨਾਲ ਭਰ ਜਾਂਦਾ ਹੈ ਤੇ ਜੇ ਅਸੀਂ ਕਹੀਏ ਕਿ ਵਾੜ ਲਾ ਕੇ ਇਸ ਫੁੱਲ ਦੇ ਉੱਪਰ ਕੱਪੜਾ ਬੰਨ੍ਹ ਕੇ ਅਸੀਂ ਯਤਨ ਕਰਨਾ ਹੈ ਕਿ ਇਹ ਖਿੜੇ ਨਾ, ਤਾਂ ਪਿਆਰਿਉ ! ਜਿੰਨੇ ਮਰਜ਼ੀ ਯਤਨ ਕਰ ਲਉ ਉਸਨੂੰ ਰੋਕਣ ਦੇ, ਜਿਸਦੇ ਵਿਚ ਸੁਗੰਧੀ ਭਰੀ ਗਈ, ਉਸਨੇ ਇਕ ਦਿਨ ਖਿੜਨਾ ਜ਼ਰੂਰ ਹੈ, ਉਸ ਫੁੱਲ ਦੀ ਸੁਗੰਧੀ ਨੂੰ ਕੋਈ ਨਹੀਂ ਰੋਕ ਸਕਦਾ।

ਜਦੋਂ ਕਿਸੇ ਨੇ ਮੰਨਿਆ ਤਾਂ ਉਸਦੇ ਅੰਦਰ ਇਕ ਗੀਤ ਦਾ ਜਨਮ ਹੋਇਆ। ਫਿਰ ਉਸ ਨੇ ਗਾਇਆ ਤੇ ਜਦੋਂ ਉਸਨੇ ਗਾਇਆ ਤਾਂ ਪਰੰਪਰਾਵਾਦੀ ਲੋਕਾਂ, ਪ੍ਰੋਹਤ ਲੋਕਾਂ, ਪੰਡਿਤ ਲੋਕਾਂ ਨੇ ਰੌਲਾ ਪਾ ਦਿੱਤਾ ਕਿ ਜੋ ਕੁਝ ਇਹ ਕਹਿ ਰਿਹਾ ਹੈ, ਝੂਠ ਹੈ ਤੇ ਉਸ ਵੇਲੇ ਫਿਰ ਗਾਉਣ ਵਾਲਿਆਂ ਨੇ ਸ਼ਬਦ ਕਹੇ-

*ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ॥*
*ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ॥ ੩॥*
*ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ॥*
*ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ॥ ੪॥*

(ਅੰਗ ੩੩੫)

ਗਾਉਣ ਤੋਂ ਬਾਅਦ ਮਨ ਵਿਚ ਭਾਵਨਾ ਬਣਾਈ ਤੇ ਗੁਰੂ ਸਾਹਿਬ ਕਹਿੰਦੇ ਹਨ, ਫਿਰ ਉਹ ਹੁਕਮ ਰਜ਼ਾਈ ਚਲਣਾ ਹੋਇਆ ਤੇ ਜਿਹੜਾ ਹੁਕਮ ਰਜ਼ਾਈ ਚੱਲਣ ਲੱਗ ਪਿਆ, ਉਹ

ਪੂਰਾ ਹੋ ਗਿਆ। ਸਹੀ ਅਰਥਾਂ ਵਿਚ ਪ੍ਰਧਾਨ ਉਹੀ ਹੈ।

ਆਪ ਜੀ ਪੰਜ ਖੰਡ ਪੜ੍ਹਦੇ ਹੋ। ਪ੍ਰਧਾਨ ਨੂੰ ਸਭ ਤੋਂ ਪਹਿਲਾਂ ਕੁਰਸੀ ਦਿੱਤੀ ਜਾਂਦੀ ਹੈ। ਕੋਈ ਵੀ ਥਾਂ ਹੈ, ਦੇਖੋ ਪ੍ਰਧਾਨ ਲਈ ਸਭ ਤੋਂ ਪਹਿਲਾਂ ਅੱਗੇ ਥਾਂ ਹੈ। ਜਿਵੇਂ ਸੰਸਾਰ ਵਿਚ ਇਕ ਪ੍ਰਧਾਨ ਲਈ ਹਰ ਥਾਂ 'ਤੇ ਸਭ ਤੋਂ ਅੱਗੇ ਥਾਂ ਹੈ, ਇਸੇ ਤਰ੍ਹਾਂ ਜਿਹੜੇ ਆਤਮਕ ਤੌਰ 'ਤੇ ਪ੍ਰਧਾਨ ਬਣ ਗਏ, ਰੱਬ ਦੀ ਦਰਗਾਹ ਵਿਚ ਵੀ ਉਹਨਾਂ ਦੀ ਥਾਂ ਸਭ ਤੋਂ ਅੱਗੇ ਹੈ। ਸੰਸਾਰੀ ਪ੍ਰਧਾਨ ਨਹੀਂ, ਇਹ ਤਾਂ ਸਿਰਫ਼ ਹਉਮੈ ਦੀ ਪੂਰਤੀ ਹੈ। ਸ਼ਾਇਦ ਲੋਕ ਸਮਝਦੇ ਨਹੀਂ ਪਏ ਕਿ ਇਹਨਾਂ ਪ੍ਰਧਾਨਗੀਆਂ ਤੋਂ ਬਾਅਦ ਜਿਸ ਦਿਨ ਰੱਬ ਦੇ ਘਰ ਵਿਚ ਜਾਣਾ ਹੈ, ਉਸ ਘਰ ਵਿਚ ਨਹੀਂ ਪੁੱਛਿਆ ਜਾਣਾ ਕਿ ਤੂੰ ਕਿਸ ਮੰਦਿਰ ਦਾ ਪ੍ਰਧਾਨ ਸੀ ? ਨਹੀਂ ਪੁੱਛਿਆ ਜਾਣਾ ਕਿ ਤੂੰ ਕਿਸ ਗੁਰਦੁਆਰੇ, ਧਰਮਸ਼ਾਲਾ ਦਾ ਪ੍ਰਧਾਨ ਸੀ ? ਉਥੇ ਇਹੀ ਪੁੱਛਿਆ ਜਾਏਗਾ ਕਿ ਕੀ ਤੂੰ ਪ੍ਰਵਾਨ ਹੋ ਗਿਆ ਹੈਂ ? ਜੇ ਪ੍ਰਵਾਨ ਹੋਇਆ ਹੈਂ ਤਾਂ ਪ੍ਰਧਾਨ ਹੈਂ, ਜੇ ਪ੍ਰਵਾਨ ਨਹੀਂ ਹੋਇਆ ਤਾਂ ਫਿਰ ਤੇਰੀ ਪ੍ਰਧਾਨਗੀ ਦੀ ਰੱਬ ਦੀ ਦਰਗਾਹ ਵਿਚ ਟਕਾ ਕੀਮਤ ਨਹੀਂ ਪੈਣੀ।

ਹੁਣ ਧਰਮ ਖੰਡ ਅਸੀਂ ਪੜ੍ਹਦੇ ਹਾਂ। ਜਿਸ ਦਿਨ ਕੋਈ ਆਗੂ ਆ ਜਾਏ ਤਾਂ ਸਾਰਿਆਂ ਦਾ ਜ਼ੋਰ ਲੱਗਾ ਹੁੰਦਾ ਹੈ ਕਿ ਮੇਰੀ ਸ਼ਕਲ ਸਭ ਤੋਂ ਪਹਿਲਾਂ ਦਿੱਸ ਜਾਏ। ਕਿੰਨਾ ਚੰਗਾ ਹੋਵੇ ਬੰਦਿਆ, ਜੇ ਤੂੰ ਆਪਣੇ ਚਿਹਰੇ ਨੂੰ ਦਿਖਾਉਣ ਦੀ ਥਾਂ ਆਪਣੀਆਂ ਅੱਖਾਂ ਨਾਲ ਗੁਰੂ ਨੂੰ ਦੇਖਣ ਦਾ ਯਤਨ ਕਰੇਂ। ਜ਼ੋਰ ਇਹੀ ਹੈ ਕਿ ਮੈਂ ਸਭ ਤੋਂ ਅੱਗੇ ਹੋਵਾਂ। ਮੇਰੀ ਫੋਟੋ ਸਭ ਤੋਂ ਅੱਗੇ ਆਵੇ।

ਈਸਾ ਜੀ ਦਾ ਬਚਨ ਆਉਂਦਾ ਹੈ ਕਿ ਜਦੋਂ ਅਸੀਂ ਘੜਮੱਸ ਪਾ ਕੇ ਅੱਗੇ ਅੱਗੇ ਹੋ ਕੇ ਬੈਠਦੇ ਹਾਂ ਤਾਂ ਉਹ ਇਕ ਗੱਲ ਕਹਿੰਦੇ ਸਨ ਕਿ ਧਰਮੀ ਬੰਦਾ ਕਦੀ ਅੱਗੇ ਨਹੀਂ ਬੈਠੇਗਾ। ਕਿਉਂ ? ਕਹਿਣ ਲੱਗੇ ਚੇਤੇ ਰੱਖਿਉ, ਤੁਸੀਂ ਪਿੱਛੇ ਬੈਠੋ। ਜੇ ਲੋੜ ਪਏਗੀ ਤਾਂ ਤੁਹਾਨੂੰ ਆਪਣੇ ਆਪ ਹੀ ਸਮਾਂ ਅੱਗੇ ਲੈ ਆਵੇਗਾ। ਪਿੱਛੇ ਬੈਠੇ ਹੋਏ ਆਗੂ ਬਣਨ, ਅੱਗੇ ਆਉਣ 'ਤੇ ਉਹਨਾਂ ਨੂੰ ਸੁੱਖ ਹੈ, ਅੱਗੇ ਬੈਠਿਆਂ ਨੂੰ ਪਿੱਛੇ ਧੱਕਿਆ ਜਾਏ ਤਾਂ ਉਹਨਾਂ ਦੀ ਮੌਤ ਹੋ ਜਾਂਦੀ ਹੈ। ਜਿਹੜੀ ਸੰਗਤ ਵਿਚ ਆ ਕੇ ਆਪਣੀ ਹਉਮੈ, ਮੈਂ, ਮੇਰੀ ਨੂੰ ਛੱਡ ਗਿਆ, ਉਹ ਪ੍ਰਧਾਨ ਹੈ-

*ਸਗਲ ਪੁਰਖ ਮਹਿ ਪੁਰਖੁ ਪ੍ਰਧਾਨੁ॥*
*ਸਾਧਸੰਗਿ ਜਾ ਕਾ ਮਿਟੈ ਅਭਿਮਾਨੁ॥*
*ਆਪਸ ਕਉ ਜੋ ਜਾਣੈ ਨੀਚਾ॥*
*ਸੋਊ ਗਨੀਐ ਸਭ ਤੇ ਊਚਾ॥*

(ਅੰਗ ੨੬੬)

ਗੁਰੂ ਜੀ ਕਹਿੰਦੇ ਹਨ ਕਿ ਜੇ ਕੋਈ ਇਹ ਕਹੇ ਕਿ ਮੈਂ ਬੜਾ ਭਲਾ ਕੀਤਾ, ਚੇਤੇ ਰੱਖੋ, ਸਾਡੇ ਕੋਲ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਹਨ। ਇਹ ਕਹੀ ਜਾਏ ਕਿ ਮੈਂ ਬੜਾ ਭਲਾ ਕੀਤਾ,

ਬੜਾ ਚੰਗਾ ਕੀਤਾ ਪਰ ਸਾਹਿਬ ਕਹਿੰਦੇ ਹਨ–

*ਆਪਸ ਕਉ ਜੋ ਭਲਾ ਕਹਾਵੈ॥*
*ਤਿਸਹਿ ਭਲਾਈ ਨਿਕਟਿ ਨ ਆਵੈ॥*

(ਅੰਗ ੨੭੮)

ਉਸਦੇ ਕੋਲ ਕੋਈ ਭਲਾਈ ਨਹੀਂ। ਦੇਖੋ ਅੱਜ ਗੁ: ਰਾਮਸਰ ਦਾ ਅਸਥਾਨ ਹੈ। ਅੱਜ ਗੁ: ਰਾਮਸਰ ਦੇ ਕਿਨਾਰੇ ਸਾਰੀ ਸਿੱਖ ਸੰਗਤ ਆਈ। ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਮੰਜੇ ਦੇ ਉੱਪਰ ਸੀ। ਆਪ ਧੰਨ ਗੁਰੂ ਅਰਜਨ ਸਾਹਿਬ ਜ਼ਮੀਨ 'ਤੇ ਪਏ। ਸਾਡੇ ਧੱਕੇ ਪੈਣ ਦਾ ਕਾਰਨ ਇਹ ਹੈ ਕਿ ਜਦੋਂ ਅਸੀਂ ਗੁਰੂ ਨੂੰ ਗੁਰੂ ਨਹੀਂ ਜਾਣਦੇ ਤਾਂ ਜਿਸ ਨੇ ਧੱਕਿਆਂ ਤੋਂ ਬਚਾਉਣਾ ਹੈ, ਉਸਨੂੰ ਧੱਕੇ ਮਾਰਦੇ ਹਾਂ। ਸਾਨੂੰ ਧੱਕਿਆਂ ਤੋਂ ਕਿਸ ਨੇ ਬਚਾਉਣਾ ਹੈ ? ਸਾਰੇ ਜ਼ਮੀਨ 'ਤੇ ਬੈਠੇ ਹਨ ਤੇ ਗੁਰੂ ਅਰਜਨ ਦੇਵ ਜੀ ਵੀ। ਸਭ ਤੋਂ ਬਾਅਦ ਸੰਗਤ ਵਿਚ ਜਿਹੜੇ ਬੈਠੇ ਸਨ, ਉਹ ਧੰਨ ਬਾਬਾ ਬੁੱਢਾ ਸਾਹਿਬ ਸਨ। ਅੱਜ ਅੰਮ੍ਰਿਤ ਵੇਲੇ ਪ੍ਰਕਾਸ਼ ਹੋਣਾ ਹੈ। ਧੰਨ ਗੁਰੂ ਅਰਜਨ ਦੇਵ ਜੀ ਨੇ ਬੈਠੀ ਹੋਈ ਸੰਗਤ ਵੱਲ ਦੇਖਿਆ। ਬਾਬਾ ਬੁੱਢਾ ਸਾਹਿਬ ਜੀ ਨੂੰ ਲੱਭਦੇ ਹਨ ਤੇ ਬਾਬਾ ਬੁੱਢਾ ਜੀ ਜਿਥੋਂ ਸੰਗਤ ਪ੍ਰਵੇਸ਼ ਕਰਦੀ ਸੀ, ਉਸਦੇ ਬਿਲਕੁਲ ਪਿੱਛੇ ਬੈਠੇ ਹਨ। ਚੇਤੇ ਰੱਖਿਉ, ਬਜ਼ੁਰਗ ਪਿੱਛੇ ਇਸ ਕਰਕੇ ਬੈਠਦੇ ਹਨ ਕਿ ਮੈਂ ਇਸ ਘਰ ਦੀ ਸੰਭਾਲ ਕਰ ਸਕਾਂ। ਆਵਾਜ਼ ਦਿੱਤੀ ਬਾਬਾ ਜੀ, ਕਿੱਥੇ ਹੋ ? ਪਿੱਛੋਂ ਆਵਾਜ਼ ਆਈ, ਸੱਚੇ ਪਾਤਿਸ਼ਾਹ ! ਆਪ ਜੀ ਦੀ ਕ੍ਰਿਪਾ ਨਾਲ ਮੈਂ ਇਥੇ ਬੈਠਾ ਹਾਂ। ਕਹਿਣ ਲੱਗੇ ਅੱਜ ਪਿੱਛੇ ਨਹੀਂ ਬੈਠਣਾ, ਅੱਜ ਤੁਸੀਂ ਅੱਗੇ ਚੱਲੋਗੇ ਤੇ ਅਸੀਂ ਤੁਹਾਡੇ ਪਿੱਛੇ ਚੱਲਾਂਗੇ। ਉਹ ਪੂਰੇ ਪ੍ਰਧਾਨ ਹਨ। ਇਤਿਹਸ ਦੀਆਂ ਦੋ ਸਤਰਾਂ ਹਨ–

*ਸਾਹਿਬ ਬੁੱਢਾ ਆਗੈ ਕੀਨਾ।*
*ਪਾਛੈ ਸਤਿਗੁਰ ਸੁਖ ਲੀਨਾ।*

ਗੁਰੂ ਅਰਜਨ ਦੇਵ ਜੀ ਉਸਦੇ ਪਿੱਛੇ ਚੱਲਣ ਵਿਚ ਸੁੱਖ ਮਹਿਸੂਸ ਕਰਦੇ ਸਨ। ਫਿਰ ਉਹੀ ਪ੍ਰਧਾਨ ਹੋਇਆ ਨਾ ਜਿਸਨੂੰ ਪਿੱਛੇ ਤੋਂ ਆਵਾਜ਼ ਮਾਰ ਕੇ ਗੁਰੂ ਜੀ ਨੇ ਆਗੂ ਬਣਾ ਦਿੱਤਾ।

ਦੂਜੀ ਉਦਾਹਰਨ ਹੈ ਭਾਈ ਬਹਿਲੋ ਦੀ, ਜਿਸਦਾ ਤਵਾਰੀਖ਼ ਵਿਚ ਨਾਮ ਬਹਿਲੋਲ ਹੈ। ਭਾਈ ਬਹਿਲੋਲ ਨੇ ਬੜੀ ਭਾਵਨਾ ਨਾਲ ਸੇਵਾ ਕੀਤੀ। ਹਰਿਮੰਦਰ ਸਾਹਿਬ ਦੀ ਉਸਾਰੀ ਵਿਚ ਉਸ ਸੱਜਣ ਨੇ ਆਪਣੇ ਸਿਰ 'ਤੇ ਕੂੜੇ ਦੀਆਂ ਟੋਕਰੀਆਂ ਢੋਅ-ਢੋਅ ਕੇ ਇੱਟਾਂ ਪਕਾਈਆਂ। ਜਿਸ ਦਿਨ ਆਇਆ, ਉਸ ਦਿਨ ਇਹੀ ਪੁੱਛਿਆ ਸੀ ਕਿ ਜਿਹੜੇ ਸਿੱਖ ਅੱਗੇ ਬੈਠੇ ਹਨ, ਮੈਂ ਕਿਵੇਂ ਇਥੇ ਪਹੁੰਚ ਸਕਦਾ ਹਾਂ ? ਅੱਗੋਂ ਉੱਤਰ ਮਿਲਿਆ ਸੀ – ਕਮਾਇਆ ਕੁਝ ਨਹੀਂ ਤੇ ਆਗੂ ਪਹਿਲਾਂ। ਅੱਜ ਜਿਉਂ-ਜਿਉਂ ਉਸਨੇ ਸੇਵਾ ਕੀਤੀ, ਮਲੀ ਪਾਈ, ਪਿੰਡਾਂ ਦਾ ਕੂੜਾ ਲਿਆ ਕੇ ਪਾਇਆ, ਇੱਟਾਂ ਪੱਕੀਆਂ ਤੇ ਧੰਨ ਗੁਰੂ ਅਰਜਨ ਸਾਹਿਬ ਇੱਟਾਂ ਦੇਖਣ

ਗਏ। ਇਕ ਇਕ ਇੱਟ ਆਵੇ ਵਿਚੋਂ ਟਣਕਾ ਕੇ ਦੇਖੀ ਤੇ ਜਦੋਂ ਭਾਈ ਬਹਿਲੋ ਦੇ ਆਵੇ ਨੂੰ ਦੇਖਿਆ, ਇੱਟ ਫੜ ਕੇ ਹੱਥਾਂ ਵਿਚ ਟਣਕਾ ਕੇ ਦੇਖੀ, ਲਾਲ ਸੁਰਖ਼ ਸੀ। ਆਵਾਜ਼ ਦਿੱਤੀ ਇਹ ਆਵਾ ਕਿਸ ਦਾ ਹੈ ? ਭਾਈ ਬਹਿਲੋ ਕੁਝ ਨਹੀਂ ਬੋਲਿਆ, ਕਿਉਂਕਿ ਅਸਲ ਵਿਚ ਉਸ ਇੱਟਾਂ ਦੇ ਆਵੇ ਵਿਚ ਕੂੜਾ ਜਾਂ ਮਲੀ ਨਹੀਂ ਸੀ ਸੜਿਆ, ਮੇਰੇ ਗੁਰੂ ਨੇ ਸਿਰ 'ਤੇ ਟੋਕਰੀ ਰਖਾ ਕੇ ਜਿਹੜੀ ਕਈ ਜਨਮਾਂ ਦੀ ਮਲੀ ਚੁੱਕੀ ਫਿਰਦਾ ਸੀ, ਉਹ ਸੇਵਾ ਤੇ ਸਿਮਰਨ ਦੀ ਸਾਧਨਾ ਵਿਚ ਸਾੜ ਕੇ ਮਨ ਨੂੰ ਪੱਕਿਆਂ ਕਰ ਦਿੱਤਾ ਸੀ। ਧੰਨ ਗੁਰੂ ਅਰਜਨ ਸਾਹਿਬ ਨੇ ਫਿਰ ਪੁੱਛਿਆ ਤੇ ਆਵਾਜ਼ ਆਈ, ਸਤਿਗੁਰੂ ! ਇਹ ਬਹਿਲੋ ਦਾ। ਧੰਨ ਗੁਰੂ ਅਰਜਨ ਸਾਹਿਬ ਨੇ ਦੇਖਿਆ ਭਾਈ ਬਹਿਲੋ ਪਿੱਛੇ ਖਲੋਤੇ ਸਨ ਤੇ ਪਤਾ ਹੈ, ਉਥੇ ਵਰ ਕੀ ਦਿੱਤਾ ? ਕਹਿਣ ਲੱਗੇ ਭਾਈ ਬਹਿਲੋ ਤੂੰ ਸਭ ਤੋਂ ਪਹਿਲੋ। ਪ੍ਰਧਾਨ ਬਣਿਆ, ਆਗੂ ਬਣਿਆ।

ਗੁਰੂ ਨਾਨਕ ਸਾਹਿਬ ਨੂੰ ਪੁੱਛੀਏ ਦਾਤਾ ! ਆਪ ਜੀ ਕਹਿ ਰਹੇ ਹੋ–

*ਪੰਚ ਪਰਵਾਣ ਪੰਚ ਪਰਧਾਨੁ ॥*

ਕਿਹੜੀ ਥਾਂ 'ਤੇ ਪ੍ਰਵਾਨ ਹਨ ? ਕਿਹੜੀ ਥਾਂ 'ਤੇ ਪ੍ਰਧਾਨ ਹਨ ? ਹਜ਼ੂਰ ਨੇ ਫਿਰ ਉਥੇ ਬਚਨ ਕਿਹਾ ਕਿ ਹਰ ਬੰਦੇ ਨੂੰ ਸਮਾਂ ਮਿਲਿਆ ਹੈ ਪ੍ਰਧਾਨ ਬਣਨ ਦਾ। ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਤੈਨੂੰ ਪ੍ਰਮਾਤਮਾ ਨੇ ਛੇ ਰੁੱਤਾਂ ਦਿੱਤੀਆਂ ਇਸ ਧਰਤੀ 'ਤੇ। ਤੈਨੂੰ ਦਿਨੇ ਕੰਮ ਕਰਨ ਲਈ ਦਿਨ ਦਿੱਤਾ। ਰਾਤ ਨੂੰ ਪੈਣ ਲਈ ਤੈਨੂੰ ਰਾਤ ਦੀ ਗੋਦ ਦਿੱਤੀ। ਤੈਨੂੰ ਹਵਾ ਦਿੱਤੀ, ਤੈਨੂੰ ਸਪੇਸ ਦਿੱਤੀ, ਤੈਨੂੰ ਆਕਾਸ਼ ਦਿੱਤਾ, ਪਾਣੀ ਦਿੱਤਾ ਤੇ ਸਭ ਕੁਝ ਦੇ ਕੇ ਇਸਦਾ ਨਾਮ ਰੱਖ ਦਿੱਤਾ ਧਰਮਸ਼ਾਲਾ। ਜੇ ਤੂੰ ਧਰਮ ਨੂੰ ਕਮਾਏਂਗਾ ਤਾਂ ਚੇਤੇ ਰੱਖੀਂ, ਇਥੇ ਕਮਾਈ ਕਰਨ ਵਾਲਿਆ ! ਰੱਬ ਦੀ ਦਰਗਾਹ ਵਿਚ ਤੂੰ ਪ੍ਰਧਾਨ ਬਣੇਂਗਾ ਤੇ ਜਦੋਂ ਰੱਬ ਦੇ ਘਰ ਵਿਚ ਜਾਏਂਗਾ ਤਾਂ ਇਥੇ ਸਿਰੋਪਾ ਮਿਲਦੇ ਹਨ ਪ੍ਰਧਾਨਗੀ ਦੇ ਤੇ ਜਦੋਂ ਪ੍ਰਮਾਤਮਾ ਦੇ ਘਰ ਜਾਏਂਗਾ ਤਾਂ ਤੇਰੇ ਮੱਥੇ ਉੱਤੇ ਰੱਬ ਆਪਣਾ ਨਿਸ਼ਾਨ ਪਾ ਦੇਵੇਗਾ। ਗੁਰੂ ਜੀ ਦੇ ਬਚਨ ਹਨ–

*ਰਾਤੀ ਰੁਤੀ ਥਿਤੀ ਵਾਰ ॥*
*ਪਵਣ ਪਾਣੀ ਅਗਨੀ ਪਾਤਾਲ ॥*
*ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥*
*ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥*
*ਤਿਨ ਕੇ ਨਾਮ ਅਨੇਕ ਅਨੰਤ ॥*

(ਜਪੁਜੀ ਸਾਹਿਬ)

ਇਹ ਤਾਂ ਇਸ ਧਰਤੀ ਦੀ ਗੱਲ ਹੈ, ਪਰ ਧਰਮਸ਼ਾਲਾ ਵਿਚ ਕੀ ਕਰਨ ਆਏ ਸਾਂ ? ਕਿਸੇ ਬੰਦੇ ਨੂੰ ਕਿਸ ਲਈ ਕੋਈ ਸਹੂਲਤ ਦਿੱਤੀ ਜਾਂਦੀ ਹੈ ? ਆਪ ਜੀ ਮੰਨ ਲਉ ਕਿ ਕੋਈ ਆਪਣੇ ਘਰ ਨੌਕਰ ਰੱਖਦੇ ਹੋ ਜਾਂ ਕੋਈ ਆਪ ਜੀ ਦਾ ਬੱਚਾ ਕਿਸੇ ਬੜੀ ਵੱਡੀ ਕੰਪਨੀ ਵਿਚ

ਨੌਕਰ ਹੈ ਤਾਂ ਬੜੇ ਮਾਣ ਨਾਲ ਕਹਿੰਦੇ ਹਾਂ ਕਿ ਕੰਪਨੀ ਵੱਲੋਂ ਉਸਨੂੰ ਫ਼ਲੈਟ ਫ਼ਰੀ ਦਿੱਤਾ ਗਿਆ, ਉਸਨੂੰ ਕਾਰ ਦਿੱਤੀ ਗਈ, ਉਸਨੂੰ ਇੰਨੀਆਂ ਛੁੱਟੀਆਂ ਵੀ ਦਿੱਤੀਆਂ ਗਈਆਂ। ਇੰਨੀਆਂ ਸਹੂਲਤਾਂ ਕਿਸ ਲਈ ਦਿੱਤੀਆਂ ਗਈਆਂ ? ਇਸ ਲਈ ਫ਼ਰੀ ਮਕਾਨ ਨਹੀਂ ਸੀ ਦਿੱਤਾ ਗਿਆ ਕਿ ਉਹ ਸਾਰਾ ਦਿਨ ਸੁੱਤਾ ਰਹੇ। ਉਸਨੂੰ ਨੌਕਰ ਇਸ ਕਰਕੇ ਨਹੀਂ ਸੀ ਦਿੱਤੇ ਗਏ ਕਿ ਇਹ ਐਸ਼ੋ-ਆਰਾਮ ਕਰੇ ਤੇ ਨੌਕਰ ਇਸਦੀ ਮੁੱਠੀ-ਚਾਪੀ ਕਰਨ। ਕਿਸ ਲਈ ? ਕਿਉਂਕਿ ਕੰਪਨੀ ਨੂੰ ਪਤਾ ਹੈ ਕਿ ਇਸ ਬੰਦੇ ਕੋਲ ਇੰਨਾ ਗੁਣ ਹੈ ਕਿ ਜੇ ਇਹ ਗੁਣ ਨੂੰ ਵਰਤੇਗਾ ਤਾਂ ਸਾਡੇ ਕਾਰੋਬਾਰ ਵਿਚ ਹੋਰ ਵਾਧਾ ਹੋਵੇਗਾ ਤੇ ਜਿਹੜਾ ਬੰਦਾ ਸਹੂਲਤਾਂ ਲੈ ਕੇ ਕੰਪਨੀ ਨੂੰ ਕੁਝ ਕਰਕੇ ਨਾ ਦੇਵੇ ਤਾਂ ਇਕ ਖਿਨ ਵਿਚ ਅਗਲੇ ਰਿਟਾਇਰ ਕਰ ਦਿੰਦੇ ਹਨ।

*ਜਿਨਾ ਸਤਿਗੁਰ ਸਿਉ ਚਿਤੁ ਲਾਇਆ*

ਪ੍ਰਮਾਤਮਾ ਨੇ ਸਾਰੀਆਂ ਸਹੂਲਤਾਂ ਦਿੱਤੀਆਂ। ਉਸਨੇ ਕਿਹਾ, ਮੈਂ ਤੈਨੂੰ ਪ੍ਰਧਾਨ ਦੇਖਣਾ ਚਾਹੁੰਦਾ ਹਾਂ ਤੇ ਦੇਖ ਮੈਂ ਤੈਨੂੰ ਇਸ ਧਰਤੀ 'ਤੇ ਰਹਿਣ ਲਈ ਇਹ ਧਰਤੀ ਦਾ ਟੁਕੜਾ ਦਿੰਦਾ ਹਾਂ। ਇਸਦੇ ਚਾਰ ਚੁਫੇਰੇ ਪਾਣੀ ਹੈ, ਹਵਾ ਵਿਚ ਰੁੜਕਦਾ ਪਿਆ ਹੈ ਪਰ ਚੇਤੇ ਰੱਖੀਂ ਤੂੰ ਇਸ 'ਤੇ ਰਹੇਂਗਾ ਤੇ ਇਹ ਡਿੱਗੇਗਾ ਨਹੀਂ। ਆਦਮੀ ਨੇ ਸੁਆਸ ਲੈਣੇ ਸਨ। ਉਸਨੇ ਕਿਹਾ ਜੇ ਬੀਮਾਰ ਹੋ ਜਾਏਂ ਤਾਂ ਆਕਸੀਜਨ ਦੇ ਪੈਸੇ ਦੇਣ ਲੱਗੇ ਕਈ ਹਜ਼ਾਰਾਂ ਰੁਪਈਆਂ ਦਾ ਬਿੱਲ ਬਣੇਗਾ। ਤੂੰ ਬੰਦਗੀ ਕਰੀਂ, ਮੈਂ ਤੈਨੂੰ ਪਉਣ ਵੀ ਫ਼ਰੀ ਦਿੱਤੀ। ਪਰਤ ਕੇ ਮੈਂ ਤੈਨੂੰ ਭੋਜਨ ਲਈ ਅੱਗ ਦਿੱਤੀ, ਤੈਨੂੰ ਪਾਣੀ ਦਿੱਤਾ। ਤੇਰੇ ਸਰੀਰ ਦਾ ਸਿਸਟਮ ਇਹੋ ਜਿਹਾ ਬਣਾ ਦਿੱਤਾ ਕਿ ਤੈਨੂੰ ਭੋਜਨ ਪਾਣੀ ਪਚਾਉਂਦਿਆਂ ਕੋਈ ਦਿੱਕਤ ਨਾ ਆਵੇ। ਸਭ ਕੁਝ ਦੇ ਦਿੱਤਾ ਪਰ ਮੈਂ ਤੈਨੂੰ ਧਰਮਸ਼ਾਲਾ ਵਿਚ ਇਸ ਲਈ ਭੇਜਿਆ ਹੈ ਕਿ ਤੇਰੇ ਪਾਸੋਂ ਮੈਂ ਇਕੋ ਆਸ ਕਰਦਾ ਹਾਂ ਕਿ ਤੂੰ ਧਰਮ ਕਮਾ ਕੇ ਆਵੀਂ ਤੇ ਜੇ ਤੂੰ ਧਰਮ ਕਮਾ ਕੇ ਆਵੇਂਗਾ ਤਾਂ ਮੈਂ ਤੇਰੇ ਮੱਥੇ 'ਤੇ ਆਪਣਾ ਨਿਸ਼ਾਨ ਪਾ ਕੇ ਪ੍ਰਧਾਨ ਦੀ ਪੱਦਵੀ ਦੇ ਦੇਵਾਂਗਾ। ਫਿਰ ਇਸ ਪਉੜੀ ਨੂੰ ਪੜ੍ਹੋ-

*ਰਾਤੀ ਰੁਤੀ ਥਿਤੀ ਵਾਰ॥*
*ਪਵਣ ਪਾਣੀ ਅਗਨੀ ਪਾਤਾਲ॥*
*ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥*
*ਤਿਸੁ ਵਿਚਿ ਜੀਅ ਜੁਗਤਿ ਕੇ ਰੰਗ॥*
*ਤਿਨ ਕੇ ਨਾਮ ਅਨੇਕ ਅਨੰਤ॥*
*ਕਰਮੀ ਕਰਮੀ ਹੋਇ ਵੀਚਾਰੁ॥*
*ਸਚਾ ਆਪਿ ਸਚਾ ਦਰਬਾਰੁ॥*

ਉਹ ਆਪ ਵੀ ਸੱਚਾ ਹੈ। ਉਸਦੇ ਦਰਬਾਰ ਵਿਚ ਕੋਈ ਕਰਮਚਾਰੀ ਰਿਸ਼ਵਤ ਨਹੀਂ ਲੈਂਦਾ, ਕਿਉਂਕਿ ਉਸਦੇ ਦਰਬਾਰ ਵਿਚ ਜਿੰਨੇ ਬੈਠੇ ਹਨ, ਉਹ ਸਚਾਈ ਦੇ ਪੁੱਤਲੇ ਹਨ।

ਉਥੇ ਕੌਣ ਪ੍ਰਧਾਨ ਬਣਦੇ ਹਨ ?

*ਤਿਥੈ ਸੋਹਨਿ ਪੰਚ ਪਰਵਾਣੁ॥*
*ਨਦਰੀ ਕਰਮਿ ਪਵੈ ਨੀਸਾਣੁ॥*

(ਜਪੁਜੀ ਸਾਹਿਬ)

ਪ੍ਰਮਾਤਮਾ ਦੀ ਰਹਿਮਤ ਭਰੀ ਨਦਰ ਨਾਲ ਉਹਨਾਂ ਦੇ ਮਸਤਕ 'ਤੇ ਨਿਸ਼ਾਨ ਪੈਂਦੇ ਹਨ। ਉਹ ਹਨ ਪ੍ਰਧਾਨ। ਹਜ਼ੂਰ ਨੇ ਅੱਜ ਮੇਹਰ ਕੀਤੀ-

*ਜਿਨਾ ਸਤਿਗੁਰ ਸਿਉ ਚਿਤੁ ਲਾਇਆ*

ਜਿਨ੍ਹਾਂ ਇਨਸਾਨਾਂ ਨੇ, ਜਿਨ੍ਹਾਂ ਆਦਮੀਆਂ ਨੇ ਸਤਿਗੁਰੂ ਨਾਲ ਆਪਣੇ ਚਿੱਤ ਨੂੰ ਲਾਇਆ-

*ਸੇ ਪੂਰੇ ਪਰਧਾਨ॥*

ਉਹ ਪੂਰੇ ਵੀ ਹਨ ਤੇ ਪ੍ਰਧਾਨ ਵੀ ਹਨ। ਪੂਰੇ ਕਿਵੇਂ ਹਨ ? ਦੇਖੋ-

*ਪੂਰਾ ਪ੍ਰਭੁ ਆਰਾਧਿਆ ਪੂਰਾ ਜਾ ਕਾ ਨਾਉ॥*
*ਨਾਨਕ ਪੂਰਾ ਪਾਇਆ ਪੂਰੇ ਕੇ ਗੁਨ ਗਾਉ॥*

(ਸੁਖਮਨੀ ਸਾਹਿਬ)

ਉਹ ਤਾਂ ਪੂਰੇ ਹਨ-

*ਪੂਰੇ ਗੁਰ ਕਾ ਸੁਨਿ ਉਪਦੇਸੁ॥*
*ਪਾਰਬ੍ਰਹਮੁ ਨਿਕਟਿ ਕਰਿ ਪੇਖੁ॥*

ਉਹ ਪੂਰੇ ਤਾਂ ਹਨ, ਕਿਉਂਕਿ ਉਹਨਾਂ ਨੇ ਪੂਰੇ ਨੂੰ ਜੱਪਿਆ। ਜਿਨ੍ਹਾਂ ਨੇ ਚਿੱਤ ਲਾਇਆ, ਹੁਣ ਚਿੱਤ ਹੀ ਤਾਂ ਲੱਗਦਾ ਨਹੀਂ। ਚਿੱਤ ਦਾ ਅੱਖਰੀ ਅਰਥ ਇਹ ਹੈ ਕਿ ਜਿਸਦੇ ਵਿਚ ਨਿਰੰਤਰ ਚਿਤਵਨੀ ਚੱਲਦੀ ਰਹਿੰਦੀ ਹੈ। ਛੇਤੀ ਚਿੱਤ ਨਹੀਂ ਲੱਗਦਾ। ਕਿਉਂ ਨਹੀਂ ਲੱਗਦਾ ? ਕਿਉਂਕਿ ਕਈ ਜਨਮਾਂ ਦੀਆਂ ਪੰਡਾਂ ਚੁੱਕ ਕੇ ਤੁਰਿਆ ਬੈਠਾ ਹੈ। ਬੈਠਾ ਹੁੰਦਾ ਹੈ ਗੁਰੂ ਦੇ ਕੋਲ। ਸਵੇਰੇ ਉੱਠ ਕੇ ਬਾਣੀ ਪੜ੍ਹਦਾ ਹੁੰਦਾ ਹੈ ਤੇ ਸੈਰ ਕਿਤੇ ਬਾਹਰਲੇ ਮੁਲਕਾਂ ਦੀ ਕਰੀ ਜਾਂਦਾ ਹੈ। ਚਿੱਤ ਹਮੇਸ਼ਾ ਦੋ ਚੀਜ਼ਾਂ ਦਾ ਦਬੇਲ ਰਹਿੰਦਾ ਹੈ। ਇਕ ਇਹ ਵਾਸ਼ਨਾ ਦੇ ਅਧੀਨ ਰਹਿੰਦਾ ਹੈ ਤੇ ਜਾਂ ਫਿਰ ਇਹ ਮਾਇਆ ਦੀ ਗਿਣਤੀ-ਮਿਣਤੀ ਦੇ ਅਧੀਨ ਰਹਿੰਦਾ ਹੈ। ਚਿੱਤ ਭੱਜਦਾ ਹੈ। ਹਜ਼ੂਰ ਕਹਿੰਦੇ ਹਨ ਕਿ ਜਿਨ੍ਹਾਂ ਨੇ ਆਪਣਾ ਚਿੱਤ ਲਾ ਦਿੱਤਾ, ਪਰ ਲਾਣਾ ਪਰਤ ਪਰਤ ਕੇ, ਤਰਲੇ ਲੈ ਲੈ ਕੇ। ਜਦੋਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਦੇ ਹੋ ਤਾਂ ਚਿੱਤ ਬਾਰੇ ਬਹੁਤ ਕੁਝ ਲਿਖਿਆ ਹੈ। ਕਿਤੇ ਇਸਨੂੰ ਗਾਲ੍ਹਾਂ ਵੀ ਪਈਆਂ। ਗਾਲ੍ਹਾਂ ਦਾ ਮਤਲਬ ਗਾਲੀ-ਗਲੋਚ ਨਹੀਂ। ਕਿਤੇ ਇਸਦੇ ਲਈ ਕਠੋਰ ਸ਼ਬਦ ਵੀ ਵਰਤੇ - ਕੁੱਤਿਆ ਮਨਾ ਸਮਝ।

*ਸੁਆਨ ਪੂਛ ਜਿਉ ਭਇਓ ਨਾ ਸੂਧਉ ਬਹੁਤੁ ਜਤਨੁ ਮੈ ਕੀਨਉ॥*

(ਅੰਗ ੬੩੩)

ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਬੜਾ ਯਤਨ ਕੀਤਾ ਹੈ ਮੇਰੇ ਵਾਹਿਗੁਰੂ ! ਪਰ ਕੁੱਤੇ ਚਿੱਤ ਦੀ ਪੂਛ ਸਿੱਧੀ ਨਹੀਂ ਹੁੰਦੀ ਪਈ। ਹਜ਼ੂਰ ਕਹਿਣ ਲੱਗੇ ਕੀ ਕਰਾਂ, ਇਹ ਕੂਕਰ ਦੀ ਪੂਛ ਸਿੱਧੀ ਨਹੀਂ ਹੁੰਦੀ ਪਈ। ਫਿਰ ਕਿਤੇ ਪਿਆਰ ਨਾਲ ਵੀ ਸਮਝਾਇਆ-

*ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ॥*

(ਅੰਗ ੯੧੮)

ਪਿਆਰ ਨਾਲ ਕਿਹਾ-

*ਏ ਮਨ ਕੂੜੇ ਰੰਗੁਲੇ ਤੂੰ ਸਚਾ ਰੰਗੁ ਚੜਾਇ॥*

(ਅੰਗ ੪੨੭)

ਪਰ ਇਹ ਚਿੱਤ ਪਰਤ ਪਰਤ ਕੇ ਭੱਜਿਆ ਬਾਹਰ ਵੱਲ। ਜਿਨ੍ਹਾਂ ਨੇ ਆਪਣੇ ਅੰਦਰ ਨੂੰ ਜਿੱਤ ਕੇ-

*ਜਿਨਾ ਸਤਿਗੁਰ ਸਿਉ ਚਿਤੁ ਲਾਇਆ*

ਚਿੱਤ ਲੱਗੇਗਾ ਜੇ ਅਸੀਂ ਦੁਨੀਆਂ ਤੋਂ ਉਪਰਾਮ ਹੋਵਾਂਗੇ। ਦੇਖੋ ਸਾਡਾ ਚਿੱਤ ਲੱਗਦਾ ਹੀ ਨਹੀਂ। ਉਸਦਾ ਸਭ ਤੋਂ ਵੱਡਾ ਕਾਰਨ ਇਹ ਹੈ ਕਿ ਅਸੀਂ ਇਹ ਸਮਝੀ ਬੈਠੇ ਹਾਂ ਕਿ ਅਸੀਂ ਮਰਨਾ ਹੀ ਨਹੀਂ। ਜਿਸ ਬੰਦੇ ਨੂੰ ਪਤਾ ਲੱਗ ਜਾਏ ਕਿ ਮੈਂ ਕੱਲ ਨੂੰ ਮਰ ਜਾਣਾ ਹੈ, ਉਹ ਝਟ ਚਿੱਤ ਲਾ ਲਏਗਾ। ਕਿਸੇ ਗੁਰਮੁਖ ਪਿਆਰੇ ਨੇ ਫ਼ਕੀਰ ਨੂੰ ਪੁੱਛਿਆ ਸੀ ਕਿ ਬਾਬਾ ਜੀ, ਇੰਨਾ ਕੁਝ ਤੁਸੀਂ ਸਾਹਮਣੇ ਦੇਖਦੇ ਹੋ, ਹੁਸਨ ਦੇਖਦੇ ਹੋ, ਪੈਸਾ ਦੇਖਦੇ ਹੋ, ਇਹੀ ਕਾਰਨ ਹੈ ਕਿ ਵਿਕਾਰੀ ਬੰਦਾ ਚਿੱਤ ਲੱਗੇ ਹੋਏ ਨੂੰ ਨਹੀਂ ਪਛਾਣ ਸਕਦਾ, ਕਿਉਂਕਿ ਉਸਦੇ ਅੰਦਰ ਦੀ ਐਨਕ ਇੰਨੀ ਮੈਲੀ ਹੈ, ਉਹ ਸਮਝਦਾ ਹੈ, ਜਿਵੇਂ ਮੈਂ ਗੰਦਾ ਹਾਂ, ਰੱਬ ਦੀ ਬੰਦਗੀ ਕਰਨ ਵਾਲੇ ਫ਼ਕੀਰ ਵੀ ਸਾਰੇ ਮੈਲੇ ਹਨ। ਉਸਨੇ ਇਕੋ ਗੱਲ ਕਹੀ, ਬਾਬਾ ਜੀ ! ਤੁਸੀਂ ਜਿਹੜੀ ਰੋਜ਼ ਗੱਲ ਸੁਣਾਉਂਦੇ ਹੋ ਕਿ ਇੰਨਾ ਸੁਹੱਪਣ, ਇੰਨਾ ਪੈਸਾ, ਇੰਨੇ ਪਦਾਰਥ ਤੁਹਾਡੇ ਕੋਲ ਆਉਂਦੇ ਹਨ, ਕੀ ਤੁਹਾਡਾ ਮਨ ਨਹੀਂ ਮੈਲਾ ਹੁੰਦਾ ? ਐਵੇਂ ਲੋਕਾਂ ਨੂੰ ਉਤੋਂ ਉਤੋਂ ਕਰਦੇ ਹੋ, ਅੰਦਰ ਤਾਂ ਤੁਹਾਡੇ ਵੀ ਕਾਮ ਵਾਸ਼ਨਾ, ਕ੍ਰੋਧ ਵਾਸ਼ਨਾ ਚੱਲਦੀ ਹੋਵੇਗੀ। ਉਸ ਫ਼ਕੀਰ ਨੇ ਕਿਹਾ, ਹਾਂ ਬੇਟਾ, ਮੈਨੂੰ ਇਕ ਗੱਲ ਚੇਤੇ ਆ ਗਈ, ਜਿਹੜੀ ਮੈਂ ਤੈਨੂੰ ਦੱਸਣੀ ਸੀ ਕਿ ਤੂੰ ਪਰਸੋਂ ਮਰ ਜਾਣਾ ਹੈ। ਉਹ ਚੁਬਾਰੇ 'ਤੇ ਚੜ੍ਹਦਾ ਪਿਆ ਸੀ, ਲੱਤਾਂ ਕੰਬਣ ਲੱਗ ਪਈਆਂ। ਉਹ ਕਹਿੰਦਾ ਹੈ, ਉੱਪਰ ਆ ਜਾ, ਤੇਰੀਆਂ ਲੱਤਾਂ ਕਿਉਂ ਕੰਬਦੀਆਂ ਪਈਆਂ ਹਨ ? ਅੱਗੋਂ ਕਹਿੰਦਾ ਹੈ, ਮੈਂ ਨਹੀਂ ਤੇਰੇ ਕੋਲ ਆਉਣਾ, ਮੈਂ ਘਰ ਚੱਲਿਆ ਹਾਂ। ਫ਼ਕੀਰ ਕਹਿੰਦਾ ਹੈ, ਹੱਦ ਹੋ ਗਈ, ਮਰਨਾ ਤਾਂ ਪਰਸੋਂ ਹੈ। ਆ ਤਾਂ ਸਹੀ ਮੇਰੇ ਕੋਲ। ਕਹਿੰਦਾ ਹੈ, ਨਹੀਂ ਤੇਰੇ ਕੋਲ ਨਹੀਂ ਆਉਣਾ।

ਜਿਹੜਾ ਛਾਲਾਂ ਮਾਰਦਾ ਪੌੜੀਆਂ ਚੜ੍ਹਦਾ ਸੀ। ਪਿਆਰਿਉ ! ਉਹ ਦੀਵਾਰ ਫੜ ਕੇ ਥੱਲੇ ਲੜਖੜਾਉਂਦਾ ਉਤਰਿਆ, ਕਿਉਂਕਿ ਮੌਤ ਦਿੱਸਦੀ ਪਈ ਸੀ।

ਇਸ ਭੁਲੇਖੇ ਵਿਚ ਅਸੀਂ ਜੀਅ ਰਹੇ ਹਾਂ ਕਿ ਅਸੀਂ ਬੜੇ ਸਾਲਾਂ ਬਾਅਦ ਮਰਨਾ ਹੈ। ਨਹੀਂ, ਪਲ-ਪਲ ਬੰਦਾ ਮਰ ਰਿਹਾ ਹੈ। 70 ਸਾਲ ਬਾਅਦ ਤਾਂ ਪ੍ਰਕਿਰਿਆ ਪੂਰੀ ਹੋਣੀ ਹੈ। ਆਪ ਜੀ ਇਸ ਥਾਂ ਤੋਂ ਕਿਸੇ ਜਗ੍ਹਾ 'ਤੇ ਜਾਣਾ ਚਾਹੁੰਦੇ ਹੋ। ਮੰਨ ਲਉ ਕੋਈ ਲੁਧਿਆਣੇ ਤੋਂ ਦਿੱਲੀ ਜਾਣਾ ਚਾਹੁੰਦਾ ਹੈ। ਹਾਲਾਂਕਿ ਦਿੱਲੀ ਉਸਨੇ ਗੱਡੀ ਵਿਚ ਬੈਠ ਕੇ 6 ਘੰਟਿਆਂ ਵਿਚ ਪਹੁੰਚਣਾ ਹੈ, ਪਰ ਯਾਦ ਰੱਖਿਉ, 6 ਘੰਟੇ ਮੁਕੰਮਲ ਹੋਣ ਦੀ ਪ੍ਰਕਿਰਿਆ ਹੈ। ਸ਼ੁਰੂ ਤਾਂ ਉਦੋਂ ਹੀ ਹੋ ਗਿਆ ਜਦੋਂ ਲੁਧਿਆਣੇ ਤੋਂ ਗੱਡੀ ਬਾਹਰ ਕੱਢੀ ਸੀ। 70 ਸਾਲ ਬਾਅਦ ਕੋਈ ਮਰਦਾ ਹੈ, ਉਹ ਮਰਨ ਦੀ ਪ੍ਰਕਿਰਿਆ ਉਸਦਾ ਕਰਮ ਪੂਰਾ ਹੁੰਦਾ ਹੈ। ਮੌਤ ਤਾਂ ਉਸੇ ਦਿਨ ਸ਼ੁਰੂ ਹੋ ਗਈ, ਜਿਸ ਦਿਨ ਪਹਿਲਾ ਸਾਹ ਲਿਆ ਸੀ। ਜਿੰਨੇ ਸਾਹ ਅਸੀਂ ਲੈਂਦੇ ਹਾਂ, ਕੀ ਮੌਤ ਦੀ ਪ੍ਰਕਿਰਿਆ ਨਹੀਂ ? ਚਿੱਤ ਤਾਂ ਹੀ ਨਹੀਂ ਲੱਗਦਾ ਕਿਉਂਕਿ ਅਸੀਂ ਸਮਝਦੇ ਹਾਂ ਕਿ ਅਸੀਂ ਮਰਨਾ ਨਹੀਂ। ਰੱਬ ਦੀ ਬੰਦਗੀ ਕਰਨ ਵਾਲਾ ਸਮਝਦਾ ਹੈ ਕਿ ਮੈਂ ਪੱਲ-ਪੱਲ ਮਰ ਰਿਹਾ ਹਾਂ। ਇਸੇ ਸ਼ਬਦ ਨੂੰ ਕਬੀਰ ਸਾਹਿਬ ਨੇ ਕਿਹਾ-

*ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ॥*
*ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ॥*

(ਅੰਗ ੬੯੨)

ਜਿਹੜਾ ਸੁਆਸ ਮਰ ਰਿਹਾ ਹੈ, ਇਸਦੇ ਮੁਕੰਮਲ ਹੁੰਦਿਆਂ, ਭਾਂਡੇ ਦੇ ਖ਼ਾਲੀ ਹੁੰਦਿਆਂ 60 ਸਾਲ ਲੱਗਣਗੇ ਪਰ ਮੌਤ ਤਾਂ ਉਦੋਂ ਸ਼ੁਰੂ ਹੋ ਗਈ ਜਿਸ ਦਿਨ ਪਹਿਲਾ ਸਾਹ ਬਾਹਰ ਨਿਕਲਿਆ। ਉਸਨੇ ਕਿਹਾ ਬੇਟਾ ! ਆ ਜਾ, ਪਰ ਉਹ ਪਿੱਛੇ ਚਲਾ ਗਿਆ। ਬੰਦਾ ਕੰਬਦਾ ਘਰ ਗਿਆ। ਰੰਗ ਪੀਲਾ ਹੋ ਗਿਆ। ਠਾ ਕਰਕੇ ਮੰਜੇ 'ਤੇ ਡਿੱਗਿਆ। ਘਰਦਿਆਂ ਪੁੱਛਿਆ ਕੀ ਹੋਇਆ ? ਕਹਿੰਦਾ ਹੈ - ਪੁੱਛੋ ਕੁਝ ਨਾ, ਹੁਣ ਕੋਈ ਧਰਮ ਕਰਮ ਮੇਰੇ ਲਈ ਕਰੋ, ਮੈਂ ਪਰਸੋਂ ਮਰ ਜਾਣਾ ਹੈ। ਘਰ ਦੇ ਵੀ ਰੋਣ ਕਲਪਨ ਲੱਗ ਪਏ। ਕਹਿੰਦੇ ਹਨ ਕਿ ਤੈਨੂੰ ਕਿਸਨੇ ਕਿਹਾ ? ਕਹਿੰਦਾ ਹੈ, ਬਾਬਿਆਂ ਨੇ ਕਿਹਾ ਕਿ ਮੈਂ ਪਰਸੋਂ ਮਰ ਜਾਣਾ ਹੈ। ਉਸਨੇ ਸਾਰੇ ਬੰਦੇ ਇਕੱਠੇ ਕੀਤੇ। ਜਿਨ੍ਹਾਂ ਨਾਲ ਲੜਿਆ ਸੀ, ਸਾਰਿਆਂ ਕੋਲੋਂ ਮਾਫ਼ੀ ਮੰਗੀ। ਧਿਆਨ ਬਸ ਇਕੋ ਮੌਤ ਵੱਲ। ਕਹਿੰਦਾ ਹੈ, ਹੋਰ ਕੋਈ ਗੱਲ ਨਾ ਕਰੋ, ਬਸ ਪ੍ਰਮਾਤਮਾ ਦੀ ਗੱਲ ਕਰੋ।

ਫ਼ਕੀਰ ਆਇਆ, ਉਸਨੇ ਦੇਖਿਆ ਕਿ ਰੋਣਾ-ਪਿੱਟਣਾ ਪਿਆ ਹੈ। ਉਹ ਕਹਿੰਦਾ ਹੈ, ਮੇਰੇ ਨਾਲ ਗੱਲ ਤਾਂ ਕਰ। ਕਹਿੰਦਾ ਹੈ, ਮੇਰੇ ਕੋਲ ਗੱਲ ਕਰਨ ਦਾ ਵਿਹਲ ਨਹੀਂ। ਜਿਹੜਾ ਤੈਨੂੰ ਸਖ਼ਤ ਬੋਲਿਆ, ਮੈਨੂੰ ਬਖ਼ਸ਼ ਦੇਈਂ। ਫ਼ਕੀਰ ਕਹਿੰਦਾ ਹੈ ਕਿ ਤੂੰ ਨਹੀਂ ਮਰਨਾ, ਉੱਠ ਕੇ ਖੜਾ ਹੋ ਜਾ। ਉਹ ਉੱਠ ਪਿਆ। ਫ਼ਕੀਰ ਕਹਿੰਦਾ ਹੈ ਕਿ ਮੈਂ ਇਸਨੂੰ ਸਿਰਫ਼ ਸਮਝਾਉਣ ਲਈ ਕਿਹਾ ਸੀ। ਤੂੰ ਅਜੇ ਮਰਨਾ ਨਹੀਂ। ਕੀ ਤਿੰਨਾਂ ਦਿਨਾਂ ਵਿਚ ਤੇਰਾ ਚਿੱਤ ਖਿੰਡਿਆ ?

ਕਹਿੰਦਾ ਹੈ, ਖਿੰਡਣ ਦੀ ਗੱਲ ਛੱਡ, ਮੈਨੂੰ ਸਾਹਮਣੇ ਬੱਲਦੀ ਹੋਈ ਚਿੱਖਾ ਦਿੱਸਦੀ ਸੀ। ਮੌਤ ਦਿੱਸਦੀ ਹੋਵੇ ਤਾਂ ਚਿੱਤ ਖਿੰਡੇਗਾ ਕਿਵੇਂ ? ਫ਼ਕੀਰ ਕਹਿੰਦਾ ਹੈ, ਬਸ ਬੇਟਾ ! ਫ਼ਰਕ ਇੰਨਾ ਹੈ ਕਿ ਅਸੀਂ ਜਿਸ ਦਿਨ ਤੁਰੇ ਸੀ, ਸਾਡੇ ਮੁਰਸ਼ਦ ਨੇ ਕਿਹਾ ਸੀ ਕਿ ਮਰਨਾ ਜ਼ਰੂਰ ਹੈ। ਲੋਕ ਮੌਤ ਨੂੰ ਦੂਰ ਸਮਝਦੇ ਹਨ ਪਰ ਅਸੀਂ ਇਕ ਸੁਆਸ ਸਮਝਦੇ ਹਾਂ। ਇਸ ਕਰਕੇ ਸਾਡਾ ਚਿੱਤ ਕਦੀ ਖਿੰਡਦਾ ਨਹੀਂ। ਗੁਰੂ ਜੀ ਨੇ ਪਹਿਲੀ ਗੱਲ ਕਹੀ-

*ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੇ ਪੂਰੇ ਪਰਧਾਨ॥*

ਜਿਨ੍ਹਾਂ ਨੇ ਆਪਣੇ ਚਿੱਤ ਨੂੰ ਸ਼ਬਦ ਨਾਲ ਲਾ ਲਿਆ ਹੈ, ਉਹ ਪੂਰੇ ਹੋ ਗਏ। ਉਹ ਪੂਰੇ ਪਤਾ ਕਿਵੇਂ ਹੋਏ ? ਉਹਨਾਂ ਪੂਰਿਆਂ ਦੇ ਲੱਛਣ ਕੀ ਹਨ ? ਧੰਨ ਗੁਰੂ ਅਰਜਨ ਸਾਹਿਬ ਜੀ ਦਾ ਇਕ ਬਚਨ ਹੈ। ਸਲੋਕ ਸੰਸਕ੍ਰਿਤੀ ਦਾ 40ਵਾਂ ਸਲੋਕ ਪੜ੍ਹਿਉ। ਗੁਰੂ ਅਰਜਨ ਸਾਹਿਬ ਨੇ ਛੇ ਲੱਛਣ ਦੱਸੇ ਹਨ। ਪਹਿਲਾ ਲੱਛਣ ਉਹਨਾਂ ਦਾ ਹੈ-

*ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ॥*

ਉਹਨਾਂ ਦੀ ਜ਼ਬਾਨ ਉੱਤੇ ਜੇ ਕੋਈ ਮੰਤਰ ਹੈ ਤਾਂ ਕੇਵਲ ਪ੍ਰਮਾਤਮਾ ਦੇ ਨਾਮ ਦਾ। ਉਹ ਸਰਵ-ਵਿਆਪਕ ਪ੍ਰਮਾਤਮਾ ਦੇ ਧਿਆਨ ਵਿਚ ਜੁੜ ਜਾਂਦੇ ਹਨ। ਦੂਜਾ ਉਹਨਾਂ ਦਾ ਲੱਛਣ ਹੈ-

*ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ॥*

ਉਹਨਾਂ ਨੂੰ ਧਿਆਨ ਵਿਚੋਂ ਤੇ ਮੰਤਰ ਵਿਚੋਂ ਗਿਆਨ ਮਿਲਿਆ। ਉਹ ਗਿਆਨ ਸੀ, ਉਹਨਾਂ ਨੇ ਦੁੱਖ ਤੇ ਸੁੱਖ ਨੂੰ ਇਕ ਬਰਾਬਰ ਜਾਣ ਲਿਆ। ਇਹ ਹਨ ਪੂਰੇ ਭਾਂਡੇ। ਉਹਨਾਂ ਦੀ ਜ਼ਿੰਦਗੀ ਜੀਊਣ ਦੀ ਜਿਹੜੀ ਜੁਗਤ ਸੀ ਉਹ ਸੀ ਨਿਰਮਲਤਾਈ। ਕਦੀ ਅੰਦਰ ਮੈਲਾ ਫੁਰਨਾ ਨਹੀਂ ਉੱਠਣ ਦਿੱਤਾ। ਜਿਹੜੇ ਨਿਰਮਲ ਹਨ ਉਹ ਕਿਸੇ ਨਾਲ ਵੈਰ ਵੀ ਨਹੀਂ ਕਮਾਉਂਦੇ।

*ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ॥*

(ਅੰਗ ੧੩੫੭)

ਜਿਹੜੇ ਪੂਰੇ ਪ੍ਰਧਾਨ ਹਨ, ਉਹ ਸਾਰਿਆਂ 'ਤੇ ਦਇਆਲੂ ਹਨ ਤੇ ਉਹਨਾਂ ਨੇ ਪੰਜ ਜਿਹੜੇ ਦੋਖ ਹਨ, ਉਹਨਾਂ ਨੂੰ ਵਰਜ ਦਿੱਤਾ। ਕਿਵੇਂ ਵਰਜਿਆ ?

*ਪਰਮੇਸਰਿ ਦਿਤਾ ਬੰਨਾ॥*
*ਦੁਖ ਰੋਗ ਕਾ ਡੇਰਾ ਭੰਨਾ॥*

(ਅੰਗ ੬੨੭)

ਗੁਰੂ ਜੀ ਨੇ ਕਿਹਾ-

*ਭੋਜਨੰ ਗੋਪਾਲ ਕੀਰਤਨੰ*

ਉਹ ਭੋਜਨ ਕਰਦੇ ਹਨ ਪ੍ਰਮਾਤਮਾ ਦੇ ਕੀਰਤਨ ਦਾ, ਜਿਹੜੇ ਪੂਰੇ ਹਨ।

*ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ*

*ਜਲ ਕਮਲ ਰਹਤਹ॥*

ਉਹ ਇਸ ਤਰ੍ਹਾਂ ਮਾਇਆ ਵਿਚ ਰਹਿੰਦੇ ਹਨ ਜਿਵੇਂ ਕਮਲ ਦਾ ਫੁੱਲ ਪਾਣੀ ਵਿਚ ਨਿਰਲੇਪ ਰਹਿੰਦਾ ਹੈ। ਇਹ ਉਹਨਾਂ ਦਾ ਚੌਥਾ ਲੱਛਣ ਹੈ। ਪੰਜਵਾਂ ਲੱਛਣ ਹੈ-

*ਉਪਦੇਸੰ ਸਮ ਮਿਤ੍ਰ ਸਤ੍ਰਹ*

ਜਿਹੜੇ ਪੂਰੇ ਹਨ, ਉਹਨਾਂ ਸਾਹਮਣੇ ਦੁਸ਼ਮਣ ਆ ਜਾਏ, ਮਿੱਤਰ ਆ ਜਾਏ, ਇਕੋ ਜਿਹਾ ਉਪਦੇਸ਼

*ਭਗਵੰਤ ਭਗਤਿ ਭਾਵਨੀ॥*

ਭਗਤੀ ਭਾਵਨਾ ਦੇ ਨਾਲ ਇਕੋ ਜਿਹਾ ਉਪਦੇਸ਼ ਦਿੰਦੇ ਹਨ। ਇਹ ਉਹਨਾਂ ਦਾ ਪੰਜਵਾਂ ਲੱਛਣ ਹੈ। ਗੁਰੂ ਜੀ ਕਹਿੰਦੇ ਹਨ ਕਿ ਛੇਵਾਂ ਲੱਛਣ ਹੈ ਪੂਰਿਆਂ ਦਾ

*ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ*

ਪਰਾਈ ਨਿੰਦਿਆ ਵੀ ਕਦੀ ਆਪਣੇ ਕੰਨਾਂ ਨਾਲ ਨਹੀਂ ਸੁਣਦੇ।

*ਆਪੁ ਤ੍ਰਿਾਗਿ*

ਆਪਣਾ ਆਪ ਤਿਆਗ ਦਿੱਤਾ।

*ਸਗਲ ਰੇਣੁਕਹ॥*

ਉਹ ਸਾਰਿਆਂ ਦੇ ਚਰਨਾਂ ਦੀ ਧੂੜ ਬਣ ਗਏ। ਇਹ ਹਨ ਪ੍ਰਧਾਨ। ਪਰਾਈ ਨਿੰਦਿਆ ਵੀ ਕੰਨਾਂ ਨਾਲ ਨਹੀਂ ਸੁਣਦੇ ਤੇ ਕਈਆਂ ਮੇਰੇ ਵਰਗਿਆਂ ਨੇ ਜ਼ਿੰਦਗੀ ਦਾ ਪ੍ਰੋਜੈਕਟ ਹੀ ਇਹ ਬਣਾਇਆ ਹੈ ਕਿ ਸਵੇਰ ਤੋਂ ਸ਼ਾਮ ਤੱਕ ਜਿੰਨੀ ਦੇਰ ਤੱਕ ਪੰਦਰਾਂ-ਵੀਹ ਦੀ ਨਿੰਦਿਆ ਨਹੀਂ ਕਰ ਲੈਣੀ, ਉੱਨੀ ਦੇਰ ਤੱਕ ਰੋਟੀ ਨਹੀਂ ਪੱਚਦੀ। ਉਹ ਬੰਦੇ ਪ੍ਰਮਾਰਥੀ ਕਦੀ ਨਹੀਂ ਹੋ ਸਕਦੇ।

ਇਕ ਬੇਨਤੀ ਕਰਾਂ। ਨਿੰਦਿਆ ਕਿਵੇਂ ਅੰਦਰ ਦੇ ਨੇਮ ਨੂੰ ਖ਼ਰਾਬ ਕਰਦੀ ਹੈ? ਦੁੱਧ ਚੋਇਆ ਹੋਵੇ ਤੇ ਚੋਏ ਹੋਏ ਦੁੱਧ ਵਿਚ ਚਾਰ ਕਾਂਜੀ ਦੀਆਂ ਬੂੰਦਾਂ ਪਾ ਦਿਉ। ਦੁੱਧ ਹੋਵੇ 50 ਲੀਟਰ ਤੇ ਬੂੰਦਾਂ ਹੋਣ 10 ਤਾਂ 10 ਬੂੰਦਾਂ 50 ਲੀਟਰ ਦੁੱਧ ਨੂੰ ਖ਼ਰਾਬ ਕਰ ਸਕਦੀਆਂ ਹਨ। ਪਿਆਰਿਆ! ਤੇਰਾ 50 ਦਿਨਾਂ ਦਾ ਕੀਤਾ ਜੱਪ ਤੱਪ ਦੋ ਮਿੰਟਾਂ ਦੀ ਨਿੰਦਿਆ ਵਿਚ ਖ਼ਰਾਬ ਹੋ ਸਕਦਾ ਹੈ। ਸਾਹਿਬ ਕਹਿੰਦੇ ਹਨ-

*ਖਟ ਲਖ੍ਹਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ॥*

(ਅੰਗ ੧੩੫੭)

ਉਹਨਾਂ ਨੂੰ ਸਾਧੂ ਕਿਹਾ ਜਾਂਦਾ ਹੈ। ਗੁਰੂ ਜੀ ਨੇ ਪ੍ਰਧਾਨ ਦੀ ਪ੍ਰੀਭਾਸ਼ਾ ਹੋਰ ਵੀ ਦਿੱਤੀ ਹੈ। ਕਹਿਣ ਲੱਗੇ –

*ਕਿਆ ਸਵਣਾ ਕਿਆ ਜਾਗਣਾ ਗੁਰਮੁਖਿ ਤੇ ਪਰਵਾਣੁ॥*
*ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਪੂਰੇ ਪੁਰਖ ਪਰਧਾਨ॥*
*ਕਰਮੀ ਸਤਿਗੁਰੁ ਪਾਈਐ ਅਨਦਿਨੁ ਲਗੈ ਧਿਆਨੁ॥*
*ਤਿਨ ਕੀ ਸੰਗਤਿ ਮਿਲਿ ਰਹਾ ਦਰਗਹ ਪਾਈ ਮਾਨੁ॥*
*ਸਉਦੇ ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ ਕਰੇਨਿ॥*
*ਨਾਨਕ ਤੇ ਮੁਖ ਉਜਲੇ ਜਿ ਨਿਤ ਉਠਿ ਸਮਾਲੇਨਿ॥*

(ਅੰਗ ੩੧੨)

ਵਾਹਿਗੁਰੂ ਮੇਹਰ ਕਰੇ, ਜੇ ਕੋਈ ਬੰਦਾ ਸਹੀ ਤੁਰਦਾ ਹੈ ਤਾਂ ਉਸਦੇ ਮੂੰਹ 'ਤੇ ਉਸਦੀ ਵਾਹ ਵਾਹ ਨਾ ਕਰੋ। ਕਿਉਂ ? ਕਿਉਂਕਿ ਉਸਦੀ ਵਾਹ ਵਾਹ ਉਸਦੇ ਵਿਨਾਸ਼ ਦਾ ਕਾਰਨ ਬਣ ਸਕਦੀ ਹੈ। ਉਹ ਆਪਣੀ ਮੰਜ਼ਿਲ ਮਿੱਥ ਲੈਂਦਾ ਹੈ ਕਿ ਮੇਰੇ ਤੋਂ ਅੱਗੇ ਕੋਈ ਨਹੀਂ, ਮੈਂ ਸਭ ਤੋਂ ਸੁਪਰੀਮ ਹਾਂ। ਨਹੀਂ, ਮਹਾਤਮਾ ਬੁੱਧ ਜਿਨ੍ਹਾਂ ਨੇ ਬੜੀ ਘਾਲਣਾ ਘਾਲੀ, ਉਹਨਾਂ ਦੇ ਪਵਿੱਤਰ ਜੀਵਨ ਵਿਚ ਗਿਆਨ ਹੋਣ ਤੋਂ ਬਾਅਦ ਉਹਨਾਂ ਵਖਿਆਨ ਸ਼ੁਰੂ ਕੀਤਾ। ਸੁਆਦ ਵੀ ਇਸਦੇ ਵਿਚ ਹੈ ਕਿ ਗਿਆਨ ਹੋਵੇ ਤਾਂ ਵਖਿਆਨ ਸ਼ੁਰੂ ਹੋਵੇ, ਪਰ ਸਾਡਾ ਵਖਿਆਨ ਸਾਡੇ ਢਿੱਡ ਉੱਤੇ ਨਿਰਭਰ ਹੈ। ਸਾਡੀਆਂ ਗੱਲਾਂ ਆਪਣੇ ਗਿਆਨ 'ਤੇ ਨਿਰਭਰ ਨਹੀਂ। ਕਿਉਂਕਿ ਜਿਨ੍ਹਾਂ ਵੱਡਾ ਅਸੀਂ ਵਖਿਆਨ ਕਰਦੇ ਹਾਂ, ਉੱਨਾ ਸਾਡੇ ਕੋਲ ਗਿਆਨ ਨਹੀਂ। ਉਹ ਵਖਿਆਨ ਅਸੀਂ ਗੁਰੂ ਦੇ ਸ਼ਬਦ, ਰੱਬੀ ਪਿਆਰਿਆਂ ਦੀਆਂ ਕਹਾਣੀਆਂ, ਸਾਖੀਆਂ ਵਿਚੋਂ ਲੈ ਲੈਂਦੇ ਹਾਂ।

ਮਹਾਤਮਾ ਬੁੱਧ ਨਾਲੰਦਾ ਗਏ। ਉਥੇ ਉਹਨਾਂ ਨੇ ਪ੍ਰਵਚਨ ਕਰਨਾ ਸ਼ੁਰੂ ਕੀਤਾ। ਨਾਲੰਦਾ ਦੇ ਵਿਚ ਇਕ ਬਹੁਤ ਸਿਆਣਾ ਵਿਦਵਾਨ ਪੰਡਿਤ ਸੀ, ਜਿਸਦੀ ਰਸਨਾ 'ਤੇ ਕਿਹਾ ਜਾਂਦਾ ਸੀ ਕਿ ਸਰਸਵਤੀ ਬੋਲਦੀ ਹੈ। ਪੰਡਿਤ ਨੂੰ ਪਤਾ ਲੱਗਾ ਕਿ ਮਹਾਤਮਾ ਬੁੱਧ ਨਾਲੰਦਾ ਆਏ ਹਨ। ਉਹ ਮਹਾਤਮਾ ਬੁੱਧ ਨੂੰ ਸੁਣਨ ਲਈ ਚਲਾ ਗਿਆ। ਮਹਾਤਮਾ ਬੁੱਧ ਜੀ ਨੇ ਵਖਿਆਨ ਦਿੱਤਾ। ਪੰਡਿਤ ਨੇ ਬੜੇ ਧਿਆਨ ਨਾਲ ਉਸ ਵਖਿਆਨ ਨੂੰ ਸੁਣਿਆ ਅਤੇ ਸੁਣਨ ਤੋਂ ਬਾਅਦ ਸ਼ਰਧਾ ਭਾਵਨਾ ਨਾਲ ਮਹਾਤਮਾ ਬੁੱਧ ਪ੍ਰਤੀ ਸਮਰਪਿਤ ਹੋ ਗਿਆ।

ਵਖਿਆਨ ਤੋਂ ਬਾਅਦ ਪੰਡਿਤ ਮਹਾਤਮਾ ਬੁੱਧ ਜੀ ਦੇ ਕੋਲ ਗਿਆ ਤੇ ਜਾ ਕੇ ਉਸ ਨੇ ਸ਼ਬਦ ਕਹੇ ਸਨ ਕਿ ਆਪ ਜਿਹਾ ਕੋਈ ਨਹੀਂ। ਆਪ ਜੈਸਾ ਨਾ ਕੋਈ ਹੈ, ਨਾ ਥਾ, ਨਾ ਹੋਗਾ। ਮਹਾਤਮਾ ਬੁੱਧ ਜੀ ਨੇ ਸੁਣਿਆ ਤੇ ਕਹਿਣ ਲੱਗੇ – ਮੈਂ ਤੇਰੇ ਬਾਰੇ ਬਹੁਤ ਸੁਣਿਆ ਹੈ। ਤੂੰ

ਸਿਆਣਾ ਹੈਂ, ਤੇਰੀ ਬਾਣੀ ਵਿਚ ਮਿਠਾਸ ਹੈ, ਪਰ ਤੂੰ ਸਿਆਣਾ ਵਿਦਵਾਨ ਹੋ ਕੇ ਗੱਲ ਵੀ ਸਿਆਣੀ ਕਰ। ਇਸਦਾ ਮਤਲਬ ਤੂੰ ਆਪਣੀ ਜ਼ਬਾਨ ਤੋਂ ਜੋ ਗੱਲਾਂ ਕਰ ਰਿਹਾ ਹੈਂ, ਉਹ ਤੇਰਾ ਆਪਣਾ ਗਿਆਨ ਨਹੀਂ, ਤੇਰੇ ਕੋਲ ਕੇਵਲ ਵਖਿਆਨ ਹੈ।

ਪੰਡਿਤ ਕੰਬ ਗਿਆ। ਮਹਾਤਮਾ ਬੁੱਧ ਨੇ ਤਿੰਨ ਪ੍ਰਸ਼ਨ ਕੀਤੇ। ਕਹਿਣ ਲੱਗੇ ਤੂੰ ਤ੍ਰੈ-ਕਾਲ ਦਰਸ਼ੀ ਹੈਂ ? ਪੰਡਿਤ ਕਹਿੰਦਾ ਹੈ, ਕਿ ਮੈਨੂੰ ਤਾਂ ਇਹ ਵੀ ਪਤਾ ਨਹੀਂ ਕਿ ਤ੍ਰੈ-ਕਾਲ ਦਰਸ਼ੀ ਦਾ ਅਰਥ ਕੀ ਹੈ ? ਮਹਾਤਮਾ ਬੁੱਧ ਕਹਿਣ ਲੱਗੇ ਕਿ ਕੀ ਮੇਰੇ ਜਨਮ ਤੋਂ ਪਹਿਲਾਂ ਜਿਸ ਦਿਨ ਦੀ ਪ੍ਰਮਾਤਮਾ ਨੇ ਸ੍ਰਿਸ਼ਟੀ ਰਚੀ ਹੈ, ਜਿਤਨੇ ਬੁੱਧ ਪਹਿਲਾਂ ਪੈਦਾ ਹੋਏ ਹਨ, ਕੀ ਉਹਨਾਂ ਸਾਰੇ ਬੁੱਧਾਂ ਬਾਰੇ ਤੂੰ ਜਾਣਦਾ ਹੈਂ ? ਬੁੱਧ ਦਾ ਅੱਖਰੀ ਅਰਥ ਇਥੇ ਗਿਆਨਵਾਨ ਕਰਾਂਗੇ। ਪੰਡਿਤ ਹੱਥ ਜੋੜ ਕੇ ਕਹਿਣ ਲੱਗਾ, ਬਿਲਕੁਲ ਨਹੀਂ। ਮਹਾਤਮਾ ਬੁੱਧ ਕਹਿਣ ਲੱਗੇ ਕਿ ਚੱਲੋ ਛੱਡੋ, ਬੀਤੇ ਦਾ ਤੈਨੂੰ ਕੋਈ ਪਤਾ ਨਹੀਂ, ਆਉਣ ਵਾਲੇ ਬੁੱਧਾਂ ਦੀ ਤੈਨੂੰ ਕੋਈ ਜਾਣਕਾਰੀ ਨਹੀਂ, ਪਰ ਮੈਨੂੰ ਭਰੋਸਾ ਹੈ ਕਿ ਇਸ ਵੇਲੇ ਮੇਰੇ ਕਾਲ ਵਿਚ ਜਿਤਨੇ ਬੁੱਧ ਹਨ, ਉਹਨਾਂ ਬਾਰੇ ਤੂੰ ਸਾਰਾ ਜਾਣਦਾ ਹੋਵੇਂਗਾ। ਪੰਡਿਤ ਨੇ ਚਰਨ ਫੜ ਕੇ ਕਿਹਾ, ਮਹਾਤਮਾ ! ਮੈਂ ਨਹੀਂ ਜਾਣਦਾ। ਕਹਿਣ ਲੱਗੇ ਜੇ ਨਹੀਂ ਜਾਣਦਾ ਤਾਂ ਫਿਰ ਤੂੰ ਕਿਵੇਂ ਕਹਿ ਦਿੱਤਾ - ਆਪ ਜੈਸਾ ਨਾ ਥਾ, ਨਾ ਹੈ, ਨਾ ਹੋਗਾ ? ਕਹਿਣ ਲੱਗਾ ਬਸ ਆਪ ਜੀ ਦਾ ਚਿਹਰਾ, ਆਪ ਜੀ ਦੀ ਬਾਣੀ, ਆਪ ਜੀ ਦੇ ਖ਼ੁਮਾਰੀ ਵਿਚ ਆਏ ਹੋਏ ਨੇਤਰ ਤੇ ਸਮਾਧੀ ਵਿਚ ਨੇਤਰ ਬੰਦ ਮੇਰੇ ਅੰਦਰ ਨੂੰ ਇੰਨੀ ਸ਼ਰਧਾ ਵਿਚ ਲੈ ਗਏ ਕਿ ਮੈਂ ਸ਼ਰਧਾ ਵੱਸ ਕਹਿ ਦਿੱਤਾ ਕਿ ਆਪ ਜੈਸਾ ਨਾ ਹੋਗਾ, ਨਾ ਹੈ, ਨਾ ਥਾ।

ਉਸ ਵੇਲੇ ਮਹਾਤਮਾ ਬੁੱਧ ਨੇ ਇਕ ਗੱਲ ਕਹੀ। ਕਹਿਣ ਲੱਗੇ, ਸ਼ਰਧਾ ਪ੍ਰਮਾਤਮਾ ਦੀ ਬਹੁਤ ਵੱਡੀ ਦਾਤ ਹੈ, ਪਰ ਸ਼ਰਧਾ ਵੱਸ ਹੋ ਕੇ ਝੂਠ ਨਾ ਬੋਲੋ, ਕਿਉਂਕਿ ਝੂਠ ਦੀ ਉਮਰ ਬਹੁਤ ਥੋੜ੍ਹੀ ਹੈ। ਜੇ ਪ੍ਰਮਾਤਮਾ ਤੈਨੂੰ ਸ਼ਰਧਾ ਦੇਵੇ ਤਾਂ ਸ਼ਰਧਾ ਵਿਚ ਉਹ ਬਾਣੀ ਬੋਲ, ਜਿਸਦੇ ਵਿਚ ਸਚਾਈ ਹੋਵੇ, ਕਿਉਂਕਿ ਸਚਾਈ ਵਾਲੇ ਸ਼ਬਦਾਂ ਦੀ ਉਮਰ ਬਹੁਤ ਲੰਮੀ ਹੁੰਦੀ ਹੈ।

ਗੁਰੂ ਜੀ ਕਹਿੰਦੇ ਹਨ ਕਿ ਆ ਮੈਂ ਤੈਨੂੰ ਦੱਸਾਂ ਕਿ ਉਹ ਹਨ ਪੂਰੇ। ਇਹੀ ਕਾਰਨ ਕਿ ਮੈਂ ਗੁਰੂ ਨਾਨਕ ਸਾਹਿਬ ਤੋਂ ਕੁਰਬਾਨ ਜਾਂਦਾ ਹਾਂ। ਮੇਰੀ ਸੱਚੀ ਸਰਕਾਰ ਕਿਤੇ ਨਹੀਂ ਦਾਅਵਾ ਕਰਦੀ ਕਿ ਮੈਂ ਜੋ ਕਹਿ ਦਿੱਤਾ ਉਹ ਆਖ਼ਰੀ ਗਿਆਨ ਹੈ। ਕਹਿਣ ਲੱਗੇ -

*ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥*
*ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ॥*

(ਜਪੁਜੀ ਸਾਹਿਬ)

ਪਤਾ ਨਹੀਂ ਕਿੰਨੇ-ਕੁ ਨਾਥ ਹਨ, ਕਿੰਨੇ ਕੁ ਸਿਧ ਹਨ, ਕਿੰਨੇ ਕੁ ਬੁੱਧ ਹਨ। ਗੁਰੂ ਜੀ ਨੇ ਕਮਾਲ ਕਰ ਦਿੱਤੀ-

*ਅਸੰਖ ਜਪ ਅਸੰਖ ਭਾਉ॥*

*ਅਸੰਖ ਪੂਜਾ ਅਸੰਖ ਤਪ ਤਾਉ॥*
*ਅਸੰਖ ਗਰੰਥ ਮੁਖਿ ਵੇਦ ਪਾਠ॥*
*ਅਸੰਖ ਜੋਗ ਮਨਿ ਰਹਹਿ ਉਦਾਸ॥*
*ਅਸੰਖ ਭਗਤ ਗੁਣ ਗਿਆਨ ਵੀਚਾਰ॥*
*ਅਸੰਖ ਸਤੀ ਅਸੰਖ ਦਾਤਾਰ॥*

(ਜਪੁਜੀ ਸਾਹਿਬ)

ਗਿਣਤੀ ਵਿਚ ਕੋਈ ਨਹੀਂ, ਪਰ ਗੁਰੂ ਜੀ ਅੱਜ ਸਾਨੂੰ ਸਮਝਾਉਂਦੇ ਪਏ ਹਨ ਕਿ ਪੂਰਨ ਪੁਰਖ ਕੌਣ ਹਨ?-

*ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੇ ਪੂਰੇ ਪਰਧਾਨ॥*

ਉਹ ਮੁੱਖੀ ਬਣ ਗਏ, ਆਗੂ ਬਣ ਗਏ। ਸਾਹਿਬ ਕਹਿਣ ਲੱਗੇ-

*ਜਿਨ ਕਉ ਆਪਿ ਦਇਆਲੁ ਹੋਇ*

ਪ੍ਰਧਾਨ ਬਣਦੇ ਨੇ ਗਿਆਨ ਤੋਂ। ਜਿਨ੍ਹਾਂ ਉੱਤੇ ਪ੍ਰਮਾਤਮਾ ਦਇਆਲੂ ਹੋ ਗਿਆ, ਸਾਹਿਬ ਕਹਿੰਦੇ ਹਨ-

*ਤਿਨ ਉਪਜੈ ਮਨਿ ਗਿਆਨੁ॥*

ਉਹਨਾਂ ਦੇ ਮਨ ਵਿਚ ਰੂਹਾਨੀਅਤ ਦਾ ਗਿਆਨ ਪੈਦਾ ਹੋਇਆ। ਗਿਆਨ ਵਾਲਾ ਹੀ ਪ੍ਰਧਾਨ ਹੈ ਰੱਬ ਦੇ ਘਰ ਵਿਚ, ਪਰੰਤੂ ਇਸ ਦੁਨੀਆਂ ਵਿਚ ਡਾਂਗ ਵਾਲਾ ਪ੍ਰਧਾਨ ਹੈ। ਗਿਆਨ ਪ੍ਰਧਾਨ ਨਹੀਂ, ਡਾਂਗ ਪ੍ਰਧਾਨ ਹੈ। ਗੁਰੂ ਜੀ ਕਹਿੰਦੇ ਹਨ ਕਿ ਰੱਬ ਦੇ ਘਰ ਵਿਚ ਉਹ ਪ੍ਰਧਾਨ ਹੈ-

*ਜਿਸੁ ਤੂ ਆਵਹਿ ਚਿਤਿ ਤਿਸ ਨੋ ਸਦਾ ਸੁਖ॥*
*ਜਿਸੁ ਤੂ ਆਵਹਿ ਚਿਤਿ ਤਿਸੁ ਜਮ ਨਾਹਿ ਦੁਖ॥*
*ਜਿਸੁ ਤੂ ਆਵਹਿ ਚਿਤਿ ਤਿਸੁ ਕਿ ਕਾੜਿਆ॥*
*ਜਿਸ ਦਾ ਕਰਤਾ ਮਿਤ੍ਰ ਸਭਿ ਕਾਜ ਸਵਾਰਿਆ॥*
*ਜਿਸੁ ਤੂ ਆਵਰਿ ਚਿਤਿ ਸੋ ਪਰਵਾਣੁ ਜਨੁ॥*

(ਅੰਗ ੯੬੦)

ਤੇਰੇ ਘਰ ਵਿਚ ਉਹ ਪ੍ਰਧਾਨ ਹੈ, ਜਿਸਨੂੰ ਤੂੰ ਚੇਤੇ ਆ ਜਾਏਂ। ਹਜ਼ੂਰ ਕਹਿੰਦੇ ਹਨ ਕਿ ਜਿਸਦੇ ਮਨ ਵਿਚ ਗਿਆਨ ਪੈਦਾ ਹੋ ਗਿਆ, ਉਹ ਪ੍ਰਧਾਨ ਹੈ। ਹੁਣ ਤੁਸੀਂ ਕੋਈ ਵੀ ਸਮਾਜ ਦਾ ਅੰਗ ਲੈ ਲਉ, ਪ੍ਰਧਾਨ ਗਿਆਨ ਵਾਲਾ ਨਹੀਂ। ਕਈ ਵਾਰੀ ਸੋਚੀਦਾ ਹੈ ਕਿ ਗਿਆਨ ਵਾਲਿਆਂ ਦੀ ਇੰਟਰਵਿਊ ਉਹ ਲੈਂਦੇ ਪਏ ਹਨ ਜਿਹੜੇ ਖ਼ੁਦ ਅਗਿਆਨੀ ਹਨ। ਗੁਰੂ ਜੀ

ਕਹਿੰਦੇ ਹਨ ਕਿ ਪ੍ਰਧਾਨ ਉਹ ਹਨ ਜਿਸਦੇ ਕੋਲ ਆਤਮਕ ਗਿਆਨ ਹੈ, ਅੰਦਰ ਦੀ ਸੋਝੀ ਹੈ। ਅਗਲਾ ਬਚਨ ਕੀਤਾ ਕਿ ਗਿਆਨ ਕਿੰਨ੍ਹਾਂ ਨੂੰ ਮਿਲਦਾ ਹੈ ?

*ਜਿਨ ਕਉ ਮਸਤਕਿ ਲਿਖਿਆ*

ਜਿਨ੍ਹਾਂ ਦੇ ਮਸਤਕ 'ਤੇ ਪ੍ਰਭੂ ਜੀ ਤੁਸੀਂ ਆਪਣੀ ਰਹਿਮਤ ਦੇ ਲੇਖ ਲਿਖ ਦਿੱਤੇ-

*ਤਿਨ ਪਾਇਆ ਹਰਿ ਨਾਮੁ॥ ੧॥*

ਉਹਨਾਂ ਨੇ ਹਰੀ ਦਾ ਨਾਮ ਪਾਇਆ। ਨਾਮ ਵਿਚੋਂ ਗਿਆਨ ਪੈਦਾ ਹੋਇਆ ਤੇ ਗਿਆਨ ਵਿਚੋਂ ਪ੍ਰਧਾਨ ਪੈਦਾ ਹੋਇਆ। ਅੱਗੇ ਰਹਾਉ ਦੇ ਬਚਨ ਹਨ-

*ਮਨ ਮੇਰੇ ਏਕੋ ਨਾਮੁ ਧਿਆਇ॥*

ਮੇਰੇ ਮਨ ! ਤੂੰ ਇਕ ਪ੍ਰਮਾਤਮਾ ਦੇ ਨਾਮ ਨੂੰ ਧਿਆ।

*ਸਰਬ ਸੁਖਾ ਸੁਖ ਊਪਜਹਿ*

ਨਾਮ ਨੂੰ ਧਿਆਏਂਗਾ ਤਾਂ ਸਾਰੇ ਸ੍ਰੇਸ਼ਟ ਸੁੱਖ ਤੇਰੇ ਅੰਦਰ ਪੈਦਾ ਹੋ ਜਾਣਗੇ। ਸਭ ਤੋਂ ਸ੍ਰੇਸ਼ਟ ਸੁੱਖ ਤਾਂ ਇਹੀ ਹੈ ਕਿ-

*ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ॥*
*ਹਲਤਿ ਪਲਤਿ ਮੁਖ ਊਜਲ ਹੋਈ ਹੈ*
*ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ॥*

(ਅੰਗ ੬੭੦)

ਕਿਹੜਾ ਸੁੱਖ ਪੈਦਾ ਹੋਵੇਗਾ ?

*ਜਿਨ ਕਉ ਕ੍ਰਿਪਾ ਕਰੀ ਜਗਜੀਵਨਿ ਹਰਿ ਉਰਿ ਧਾਰਿਓ ਮਨ ਮਾਝਾ॥*

(ਅੰਗ ੬੯੮)

ਸਹੀ ਅਰਥਾਂ ਵਿਚ ਉਹ ਸੁੱਖ ਹਨ ਜਿਨ੍ਹਾਂ ਉੱਪਰ ਰੱਬ ਦੀ ਮੇਹਰ ਹੋ ਗਈ। ਸਾਹਿਬ ਕਹਿੰਦੇ ਹਨ-

*ਸਰਬ ਸੁਖਾ ਸੁਖ ਊਪਜਹਿ ਦਰਗਹ ਪੈਧਾ ਜਾਇ॥ ੧॥ ਰਹਾਉ॥*

(ਅੰਗ ੪੫)

ਜਿਹੜੇ ਪ੍ਰਧਾਨ ਬਣਦੇ ਹਨ, ਉਹ ਰੱਬ ਦੀ ਦਰਗਾਹ ਵਿਚ ਪੱਤ ਨਾਲ ਜਾਂਦੇ ਹਨ। ਉਹਨਾਂ ਨੂੰ ਪ੍ਰਮਾਤਮਾ ਦੇ ਘਰ ਵਿਚ ਵੀ ਸਿਰੋਪੇ ਮਿਲਦੇ ਹਨ। ਇਥੇ ਕੋਈ ਪ੍ਰਧਾਨ ਜਾਏਗਾ ਤਾਂ ਲੋਕ ਪੱਗਾਂ ਦੇ ਢੇਰ, ਲੋਈਆਂ ਦੇ ਢੇਰ ਲਾ ਦੇਣਗੇ, ਪਰ ਜਦੋਂ ਕਮਾਈ ਵਾਲਾ ਤੁਰਦਾ ਹੈ, ਭਾਵੇਂ ਉਸਨੂੰ ਕੋਈ ਖੱਫਨ ਨਾ ਵੀ ਪਾਏ, ਚਾਰ ਲੋਈਆਂ ਨਾ ਵੀ ਪੈਣ, ਉਸਨੂੰ ਬਾਬਾ ਜੀ ਕਹਿੰਦੇ ਹਨ-

*ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ॥*
*ਮਾਣਸੁ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ॥*

(ਅੰਗ ੭੩੦)

ਗੁਰੂ ਅਮਰਦਾਸ ਤੁਰਦੇ ਹਨ ਤੇ ਜਾਣ ਤੋਂ ਪਹਿਲਾਂ ਕਹਿੰਦੇ ਹਨ-

*ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ॥*
*ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ॥*

(ਅੰਗ ੯੨੩)

ਭਰਾਵੋ ! ਪੁੱਤਰੋ ! ਦੇਖੋ ਕਿਹੜੇ ਖੱਫਨ, ਕਿਹੜੇ ਕੱਪੜੇ ਤੁਸੀਂ ਸੀਉਣ ਚੱਲੇ ਹੋ, ਮੈਨੂੰ ਤਾਂ ਜੀਉਂਦਿਆਂ ਦੇ ਗਲ੍ਹ ਵਿਚ ਰੱਬ ਨੇ ਸਿਰੋਪੇ ਪਾ ਦਿੱਤੇ, ਉਹ ਹਨ ਪ੍ਰਧਾਨ।

*ਜਨਮ ਮਰਣ ਕਾ ਭਉ ਗਇਆ ਭਾਉ ਭਗਤਿ ਗੋਪਾਲ॥*

ਜਿਹੜੇ ਗੁਰਮੁਖ ਪਿਆਰੇ ਪ੍ਰਧਾਨ ਹਨ, ਉਹਨਾਂ ਦਾ ਜਨਮ ਤੇ ਮਰਨ ਦਾ ਦੁੱਖ ਚਲਾ ਗਿਆ। ਉਸ ਧਰਤੀ ਦੀ ਪਾਲਣਾ ਕਰਨ ਵਾਲੇ ਪ੍ਰਭੂ ਦੀ ਪ੍ਰੇਮਾ-ਭਗਤੀ ਉਹਨਾਂ ਕੀਤੀ।

*ਸਾਧੂ ਸੰਗਤਿ ਨਿਰਮਲਾ*

ਇਥੇ ਸਾਧੂ ਦਾ ਅਰਥ ਹੈ ਕਮਾਈ ਵਾਲੇ ਸਾਧੂ ਜਨ। ਉਹਨਾਂ ਦੀ ਸੰਗਤ ਕਰਕੇ ਅੰਦਰ ਨਿਰਮਲਤਾਈ ਆ ਗਈ।

*ਆਪਿ ਕਰੇ ਪ੍ਰਤਿਪਾਲ॥*

ਮੇਰਾ ਵਾਹਿਗੁਰੂ ਉਹਨਾਂ ਦੀ ਆਪ ਪ੍ਰਤਿਪਾਲਣਾ ਕਰਦਾ ਹੈ।

*ਜਨਮ ਮਰਣ ਕੀ ਮਲੁ ਕਟੀਐ*

ਉਹਨਾਂ ਦੀ ਜੀਉਂਦਿਆਂ ਦੀ ਤੇ ਮਰਿਆਂ ਦੀ ਜਿਹੜੀ ਮੈਲ ਹੈ ਜਨਮ ਮਰਨ ਦੀ ਮੈਲ ਕਿਵੇਂ ਹੈ ? ਦੇਖੋ ਜਦੋਂ ਜਨਮ ਹੁੰਦਾ ਹੈ ਅਤੇ ਜੇ ਰੱਬ ਨਹੀਂ ਜੱਪਿਆ ਤਾਂ ਮੈਲ ਸ਼ੁਰੂ ਹੋ ਗਈ ਤੇ ਜਦੋਂ ਮਰਿਆ ਤਾਂ ਉਹ ਮੈਲ ਵਾਲਾ ਭਾਂਡਾ ਭਰ ਕੇ ਅਗਾਂਹ ਚਲਾ ਗਿਆ। ਜੰਮਦਿਆਂ ਵੀ ਮੈਲ ਸ਼ੁਰੂ ਹੋਈ, ਮਰਿਆਂ ਅਗਾਂਹ ਸਫ਼ਰ ਹੋਣਾ ਸੀ ਸ਼ੁਰੂ, ਉਹ ਵੀ ਮੈਲ ਬਣ ਗਈ।

*ਜਨਮ ਮਰਣ ਕੀ ਮਲੁ ਕਟੀਐ ਗੁਰ ਦਰਸਨੁ ਦੇਖਿ ਨਿਹਾਲ॥ ੨॥*

ਉਹਨਾਂ ਪ੍ਰਧਾਨਾਂ ਦੀ ਜਨਮ ਮਰਨ ਦੀ ਮੈਲ ਕੱਟੀ ਗਈ। ਉਹਨਾਂ ਨੇ ਗੁਰੂ ਦੇ ਦਰਸ਼ਨ ਕੀਤੇ ਤੇ ਨਿਹਾਲ ਹੋ ਗਏ। ਸਾਹਿਬ ਕਹਿੰਦੇ ਹਨ, ਫਿਰ ਸਮਝ ਪੈ ਗਈ - *ਥਾਨ ਥਾਨੰਤਰਿ* ਥਾਨ ਦਾ ਅਰਥ ਹੈ ਥਾਂ ਤੇ ਥਾਨੰਤਰਿ ਦਾ ਅਰਥ ਹੈ ਥਾਂ ਦੇ ਵਿਚ।

*ਥਾਨ ਥਾਨੰਤਰਿ ਰਵਿ ਰਹਿਆ ਪਾਰਬ੍ਰਹਮੁ ਪ੍ਰਭੁ ਸੋਇ॥*

ਸਮਝ ਪੈ ਗਈ ਕਿ ਸਾਰੀਆਂ ਥਾਵਾਂ ਤੇ ਥਾਵਾਂ ਦੇ ਵਿਚ ਪਾਰਬ੍ਰਹਮ ਪ੍ਰਮੇਸ਼ਰ ਆਪ ਰਮਿਆ ਹੈ।

*ਸਭਨਾ ਦਾਤਾ ਏਕੁ ਹੈ*

ਸਭ ਨੂੰ ਰਿਜ਼ਕ ਦੇਣ ਵਾਲਾ ਇਕ ਦਾਤਾ ਹੈ-

*ਦੂਜਾ ਨਾਹੀ ਕੋਇ॥*

ਉਹਨਾਂ ਪੂਰੇ ਪੁਰਖਾਂ ਨੂੰ ਸਮਝ ਪੈ ਗਈ ਕਿ ਕਿਉਂ ਬੰਦੇ ਦੀ ਖ਼ੁਸ਼ਾਮਦ ਕਰੀਏ, ਦੇਣ ਵਾਲਾ ਤਾਂ ਪ੍ਰਮਾਤਮਾ ਹੈ। ਬੰਦਾ ਕਦੀ ਕਿਸੇ ਨੂੰ ਕੁਝ ਨਹੀਂ ਦੇ ਸਕਿਆ। ਗੁਰੂ ਅਰਜਨ ਸਾਹਿਬ ਦੇ ਬਚਨ ਹਨ-

*ਸਲੋਕ- ਤਜਹੁ ਸਿਆਨਪ ਸੁਰਿ ਜਨਹੁ ਸਿਮਰਹੁ ਹਰਿ ਹਰਿ ਰਾਇ॥*
*ਏਕ ਆਸ ਹਰਿ ਮਨਿ ਰਖਹੁ ਨਾਨਕ ਦੂਖੁ ਭਰਮੁ ਭਉ ਜਾਇ॥*
*ਅਸਟਪਦੀ- ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ॥ ਦੇਵਨ ਕਉ ਏਕੈ ਭਗਵਾਨੁ॥*
*ਜਿਸ ਕੈ ਦੀਐ ਰਹੈ ਅਘਾਇ॥ ਬਹੁਰਿ ਨ ਤ੍ਰਿਸਨਾ ਲਾਗੈ ਆਇ॥*
*ਮਾਰੈ ਰਾਖੈ ਏਕੋ ਆਪਿ॥ ਮਾਨੁਖ ਕੈ ਕਿਛੁ ਨਾਹੀ ਹਾਥਿ॥*

(ਸੁਖਮਨੀ ਸਾਹਿਬ)

*ਤੁਧੁ ਬਿਨੁ ਦੂਜਾ ਨਾਹੀ ਕੋਇ॥*
*ਤੂ ਕਰਤਾਰ ਕਰਹਿ ਸੋ ਹੋਇ॥*
*ਤੇਰਾ ਜੋਰੁ ਤੇਰੀ ਮਨਿ ਟੇਕ॥*
*ਸਦਾ ਸਦਾ ਜਪਿ ਨਾਨਕ ਏਕ॥*

(ਅੰਗ ੭੨੩)

*ਤੂੰ ਦਾਤਾ ਦਾਤਾਰ ਤੇਰਾ ਦਿਤਾ ਖਾਵਣਾ॥*

(ਅੰਗ ੬੫੨)

ਸਿਰਫ਼ ਇਕ ਦਾਤਾ ਹੀ ਦੇਣ ਵਾਲਾ ਹੈ। ਅਸੀਂ ਕੁਝ ਬੰਦਿਆਂ ਨੂੰ ਰਿਜ਼ਕ ਦਾਤਾ ਸਮਝ ਲੈਂਦੇ ਹਾਂ। ਕੋਈ ਸੰਸਥਾ ਹੋਵੇ, ਸਮਝਦੇ ਹਾਂ ਜੇ ਮੈਨੂੰ ਕੱਢ ਦਿੱਤਾ ਤਾਂ ਕੀ ਬਣੇਗਾ। ਨਹੀਂ, ਜਿਸਨੇ ਮਾਂ ਦੇ ਪੇਟ ਵਿਚੋਂ ਕੱਢ ਕੇ ਸੰਸਾਰ ਦਿੱਤਾ ਸੀ, ਜੇ ਕਿਸੇ ਸੰਸਥਾ ਵਿਚੋਂ ਕੋਈ ਕੱਢ ਦੇਵੇਗਾ ਤਾਂ ਰੱਬ ਇਸ ਤੋਂ ਵੱਧ ਸੁੱਖ ਦੇਵੇਗਾ। ਸਿਰਫ਼ ਦਾਤੇ 'ਤੇ ਭਰੋਸਾ ਬਣਾ ਕਿ ਦੇਣ ਵਾਲਾ ਉਹ ਹੈ, ਬੰਦੇ ਦੇ ਹੱਥ ਵਿਚ ਕੁਝ ਨਹੀਂ। ਬੰਦਾ ਉਸਨੇ ਵਸੀਲਾ ਬਣਾਇਆ ਹੈ। ਹਜ਼ੂਰ ਕਹਿੰਦੇ ਹਨ ਕਿ ਜਿਹੜੇ ਪੂਰੇ ਬਣ ਗਏ, ਪ੍ਰਧਾਨ ਬਣ ਗਏ, ਉਹ ਕਹਿੰਦੇ ਹਨ ਦੇਣ ਵਾਲਾ ਦਾਤਾ ਹੈ।

*ਤਿਸੁ ਸਰਣਾਈ ਛੁਟੀਐ*

ਉਸਦੀ ਸ਼ਰਨ ਵਿਚ ਪਵਾਂਗੇ ਤਾਂ ਛੁਟਕਾਰਾ ਹੋਵੇਗਾ।

*ਕੀਤਾ ਲੋੜੇ ਸੁ ਹੋਇ॥ ੩॥*

ਜੋ ਕੁਝ ਉਹ ਚਾਹੁੰਦਾ ਹੈ, ਉਹ ਕੁਝ ਹੁੰਦਾ ਹੈ। ਬਸ ਅਸੀਂ ਇਸ ਗੱਲ ਨੂੰ ਹਰ ਵੇਲੇ ਮੰਨਣ ਨੂੰ ਤਿਆਰ ਹੋਈਏ ਕਿ ਕਿਸੇ ਵੇਲੇ ਮੇਰੇ ਨਾਲ ਕੁਝ ਵੀ ਵਾਪਰਨ ਵਾਲਾ ਹੈ। ਉਹ ਪ੍ਰਮਾਤਮਾ ਕਰਨਾ ਚਾਹੁੰਦਾ ਹੈ। ਜਦੋਂ ਕਿਤੇ ਮੌਤ ਹੁੰਦੀ ਹੈ, ਮੌਤ ਕੀ ਚੀਜ਼ ਹੈ ? ਬੰਦਾ ਕਦੀ ਵੀ ਤਿਆਰ ਨਹੀਂ ਹੁੰਦਾ। ਅਸਲ ਵਿਚ ਹਰ ਸਮੇਂ ਤਿਆਰੀ ਹੀ ਗੁਰੂ ਦਾ ਦਿੱਤਾ ਹੋਇਆ ਗਿਆਨ ਹੈ। ਅਸੀਂ ਸਮਝਦੇ ਹਾਂ ਕਿ ਅਜੇ ਬਹੁਤ ਲੰਮਾ ਸਮਾਂ ਹੈ ਜੀਉਣ ਲਈ। ਬਾਲੀ ਨੇ ਕਿਹਾ, ਮੌਤ ਇਕ ਅਜਿਹੀ ਚੀਜ਼ ਹੈ, ਕਿਸੇ ਵੇਲੇ, ਕਿਸੇ ਪੱਲ, ਕਿਸੇ ਅਵਸਥਾ ਵਿਚ ਵੀ ਆ ਸਕਦੀ ਹੈ। ਗੁਰੂ ਜੀ ਨੇ ਕਿਹਾ-

*ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ॥*
*ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੁ ਮੀਤ॥*

(ਅੰਗ ੨੫੪)

ਕਿਉਂ ਜੀ, ਕਿਉਂ ਜੱਪੀਏ, ਅਜੇ ਤਾਂ ਬੱਚੇ ਹਾਂ ? ਕਹਿਣ ਲੱਗੇ-

*ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ॥*

ਬੰਧ ਦਾ ਅੱਖਰੀ ਅਰਥ ਹੈ ਰੁਕਾਵਟ ਆਉਣੀ। ਜੇ ਕੋਈ ਬੱਚਾ ਹੈ, ਜਵਾਨ ਹੈ, ਬੁੱਢਾ ਹੈ ਤਾਂ ਕੀ ਮੌਤ ਦੇ ਸਾਹਮਣੇ ਰੁੱਕ ਸਕਣਗੇ।

*ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥*

(ਅੰਗ ੨੫੪)

ਗੁਰੂ ਜੀ ਕਹਿ ਰਹੇ ਹਨ ਕਿ

*ਤਿਸੁ ਸਰਣਾਈ ਛੁਟੀਐ ਕੀਤਾ ਲੋੜੇ ਸੁ ਹੋਇ॥ ੩॥*

ਜੋ ਕਰਨਾ ਚਾਹੁੰਦਾ ਹੈ ਉਹ ਹੋਵੇਗਾ। ਅਸੀਂ ਚਾਹੁੰਦੇ ਹਾਂ ਕਿ ਸਾਡੀ ਗੱਲ ਹਰ ਵੇਲੇ ਮੰਨੀ ਜਾਏ। ਸਾਡੀ ਨਹੀਂ ਮੰਨੀ ਜਾਏਗੀ। ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ-

*ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ॥*
*ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ॥*

(ਅੰਗ ੧੪੨੮)

*ਜਿਨ ਮਨਿ ਵਸਿਆ ਪਾਰਬ੍ਰਹਮੁ ਸੇ ਪੂਰੇ ਪਰਧਾਨ॥*

ਜਿਨ੍ਹਾਂ ਦੇ ਮਨ ਵਿਚ ਪ੍ਰਮਾਤਮਾ ਵੱਸ ਗਿਆ, ਉਹੀ ਪੂਰੇ ਹਨ, ਉਹੀ ਪ੍ਰਧਾਨ ਹਨ।

*ਤਿਨ ਕੀ ਸੋਭਾ ਨਿਰਮਲੀ*

ਉਹਨਾਂ ਪ੍ਰਧਾਨਾਂ ਦੀ ਸੋਭਾ ਸਾਰੇ ਸੰਸਾਰ ਵਿਚ ਹੈ। ਉਹਨਾਂ ਨੂੰ ਲੋੜ ਵੀ ਨਹੀਂ ਪੈਂਦੀ ਬੰਦੇ ਰੱਖਣ ਦੀ ਕਿ ਸਾਡੀ ਸਿਫ਼ਤ ਕਰੋ। ਬਾਬਾ ਜੀ ਨੇ ਕਿਹਾ–

*ਜਿਨ ਹਰਿ ਮਨਿ ਵਸਿਆ ਸੇ ਦਰਿ ਸਾਚੇ ਦਰਿ ਸਾਚੈ ਸਚਿਆਰਾ॥*
*ਓਨਾ ਦੀ ਸੋਭਾ ਜੁਗਿ ਜੁਗਿ ਹੋਈ ਕੋਇ ਨ ਮੇਟਣਹਾਰਾ॥*

(ਅੰਗ ੬੩੮)

ਭਾਈ ਸਾਹਿਬ ਨੇ ਭਗਤ ਰਵਿਦਾਸ ਜੀ ਬਾਰੇ ਕਿਹਾ ਹੈ–

*ਭਗਤੁ ਭਗਤੁ ਜਗਿ ਵਜਿਆ ਚਹੁ ਚਕਾਂ ਦੇ ਵਿਚਿ ਚਮਿਰੇਟਾ।*

(ਵਾਰ ੧੦, ਪਃ ੧੭)

ਚਹੁ ਚਕਾਂ ਵਿਚ ਪਤਾ ਲੱਗ ਗਿਆ ਕਿ ਭਗਤ ਰਵਿਦਾਸ ਕੁਝ ਹੈ। ਉਹਨਾਂ ਨੂੰ ਸ਼ੋਭਾ ਦੀ ਲੋੜ ਹੈ। ਇਕੱਲੀ ਬੂੰਦ ਪਾਣੀ ਦੇ ਗਿਲਾਸ ਵਿਚ ਪਈ, ਰੇਤ ਦੇ ਉੱਤੇ ਪਈ ਕਹੀ ਜਾਏ ਮੈਂ ਬੜੀ ਚੰਗੀ ਹਾਂ, ਬੜੀ ਚੰਗੀ ਹਾਂ, ਪਰ ਕਿਸੇ ਵੇਲੇ ਵੀ ਸੁੱਕ ਸਕਦੀ ਹੈ। ਐ ਬੂੰਦ ! ਤੂੰ ਸਮੁੰਦਰ ਵਿਚ ਚਲੀ ਜਾ, ਫਿਰ ਤੈਨੂੰ ਕਹਿਣ ਦੀ ਲੋੜ ਹੀ ਨਹੀਂ ਕਿ ਮੈਂ ਬੜੀ ਵੱਡੀ ਹਾਂ। ਸਮੁੰਦਰ ਵਿਚ ਮਿਲਕੇ ਆਪਣੇ ਆਪ ਹੀ ਵੱਡੇ ਹੋ ਜਾਈਦਾ ਹੈ। ਗੁਰੂ ਸਿਰ 'ਤੇ ਜਿੱਥੇ ਥਾਪੜੇ ਰੱਖ ਕੇ ਪ੍ਰਧਾਨ ਬਣਾਉਂਦਾ ਹੈ, ਢੋਂਦਾ ਪਿਆ ਸੀ ਲਿੱਦ, ਗੁਰੂ ਨੇ ਕਿਹਾ ਛੱਡ ਟੋਕਰੀ, ਅੱਜ ਤੋਂ ਬਾਅਦ ਤੂੰ ਨਵਾਬ ਹੈਂ। ਟੋਕਰੀ ਢੋਣ ਵਾਲਾ ਕਹਿੰਦਾ ਹੈ, ਖ਼ਾਲਸਾ ਜੀ ! ਜਿਹੜੀ ਪੱਗ ਮੈਨੂੰ ਬੰਨ੍ਹਣ ਲੱਗੇ ਹੋ, ਪਹਿਲਾਂ ਪੰਜਾਂ ਦੇ ਚਰਨਾਂ ਨਾਲ ਲਾਉ। ਚੇਤੇ ਰੱਖੋ, ਮੈਨੂੰ ਇਹਨਾਂ ਦੀ ਧੂੜ ਵਿਚੋਂ ਨਵਾਬੀ ਮਿਲੀ ਹੈ ਤੇ ਜਿਹੜੀ ਨਵਾਬੀ ਦੀ ਪੱਗ ਮੈਂ ਬੰਨ੍ਹਣੀ ਹੈ, ਇਸ ਉੱਪਰ ਮੈਂ ਲਿੱਦ ਦੀ ਟੋਕਰੀ ਜ਼ਰੂਰ ਰੱਖਣੀ ਹੈ, ਕਿਉਂਕਿ ਇਸ ਲਿੱਦ ਕਰਕੇ ਤਾਂ ਗੁਰੂ ਘਰ ਥਾਂ ਮਿਲੀ ਹੈ।

ਗੁਰਮਤਿ ਸਿੱਖੀ ਬਹੁਤ ਦੂਰ ਹੈ ਬਾਕੀ ਸਾਰੀਆਂ ਕਹਾਣੀਆਂ ਹਨ। ਹਜ਼ੂਰ ਨੇ ਕਿਹਾ–

*ਤਿਨ ਕੀ ਸੋਭਾ ਨਿਰਮਲੀ ਪਰਗਟੁ ਭਈ ਜਹਾਨ॥*

ਸੱਚੇ ਮਾਰਗ ਚੱਲਦਿਆਂ ਉਹਨਾਂ ਦੀ ਸ਼ੋਭਾ ਨਿਰਮਲੀ ਹੈ–

*ਜਿਨੀ ਮੇਰਾ ਪ੍ਰਭੁ ਧਿਆਇਆ ਨਾਨਕ ਤਿਨ ਕੁਰਬਾਨ॥ ੪॥*

ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ, ਜਿਨ੍ਹਾਂ ਨੇ ਮੇਰੇ ਪਿਆਰੇ ਪ੍ਰਭੂ ਨੂੰ ਧਿਆਇਆ ਹੈ, ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ, ਸਾਨੂੰ ਸਾਰਿਆਂ ਨੂੰ ਸੁਮੱਤ ਬਖ਼ਸ਼ਣ। ਅਸੀਂ ਗੁਰਸਿੱਖੀ ਕਮਾਉਣ ਵਾਲੇ ਪਾਸੇ ਤੁਰੀਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਭੁੱਲਾਂ ਚੁੱਕਾਂ ਸਾਧ ਸੰਗਤ ਬਖ਼ਸ਼ਣਹਾਰ ਹੈ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ

ਸਵਈਏ ਮਹਲੇ ਚਉਥੇ ਕੇ ੪

*ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ ਤਨੁ ਮਨੁ ਧਨੁ ਗੋਬਿੰਦ ਦੀਅਉ॥*
*ਅੰਗਦਿ ਅਨੰਤ ਮੂਰਤਿ ਨਿਜ ਧਾਰੀ ਅਗਮ ਗ੍ਯ੍ਯਾਨਿ ਰਸਿ ਰਸ੍ਯ੍ਯਉ ਹੀਅਉ॥*
*ਗੁਰਿ ਅਮਰਦਾਸਿ ਕਰਤਾਰੁ ਕੀਅਉ ਵਸਿ ਵਾਹੁ ਵਾਹੁ ਕਰਿ ਧ੍ਯ੍ਯਾਇਯਉ॥*
*ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ॥੨॥*

(ਅੰਗ ੧੪੦੫)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸਨਮਾਨ ਯੋਗ ਸਾਹਿਬ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਅੱਜ ਦੇ ਇਸ ਪਾਵਨ ਪਵਿੱਤਰ, ਸਵੱਈਏ ਅੰਦਰ ਭੱਟ ਸਾਹਿਬ ਜੀ ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਦੀ ਸਿਫਤੋ-ਸਲਾਹ ਕਰਦਿਆਂ, ਪਹਿਲੇ ਤਿੰਨ ਗੁਰੂ ਸਾਹਿਬਾਨ ਜੀ ਦੀ, ਜੋ ਕਿਰਪਾ ਗੁਰੂ ਰਾਮਦਾਸ ਜੀ 'ਤੇ ਵਾਪਰ ਰਹੀ ਹੈ, ਉਸ ਦਾ ਜ਼ਿਕਰ ਕੀਤਾ ਹੈ, ਕਿਉਂਕਿ ਕੱਲ੍ਹ ਅਸੀਂ ਇਹ ਬਚਨ ਉਚਾਰਿਆ ਸੀ-

*ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ॥*

ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ! ਆਪ ਜੀ ਦੀ ਸੰਸਾਰ ਦੇ ਅੰਦਰ ਜੈ-ਜੈਕਾਰ ਹੋ ਰਹੀ ਹੈ। ਤੁਸੀਂ ਉਸ ਹਰੀ ਪ੍ਰਭੂ ਦੇ ਨਾਲ ਅਭੇਦ ਹੋ ਕੇ ਇਸ ਪਰਮ ਪਦਵੀ ਨੂੰ ਪ੍ਰਾਪਤ ਕਰ ਲਿਆ ਹੈ। ਅੱਜ ਭਾਵੇਂ ਇਸ ਸਵੱਈਏ ਦੀ ਸੰਪੂਰਨਤਾ ਵੀ ਇਸੇ ਤੁੱਕ ਨਾਲ, ਇਸੇ ਬਚਨ ਨਾਲ ਹੈ, ਪਰ ਇਕ ਪ੍ਰਸ਼ਨ ਉੱਠਦਾ ਹੈ ਕਿ ਇਹ ਪਰਮਪਦ, ਹਰੀ ਰੂਪ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਕਿਵੇਂ ਹੋ ਗਏ ? ਇਥੇ ਫਿਰ ਭੱਟ ਜੀ ਨੇ ਪਹਿਲਾਂ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਦੇ ਸੰਬੰਧ ਵਿਚ ਇਹ ਬਚਨ ਕਿਹਾ, ਕਿ ਸਤਿਗੁਰੂ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ, ਉਸ ਪ੍ਰਮਾਤਮਾ, ਉਸ ਵਾਹਿਗੁਰੂ ਜੀ ਦੀ ਭਗਤੀ ਇਕ ਮਨ ਇਕ ਚਿਤ ਹੋ ਕੇ ਕੀਤੀ। ਆਪਣਾ ਤਨ, ਮਨ, ਧਨ ਗੋਬਿੰਦ ਦੇ ਚਰਨਾਂ ਵਿਚ ਸਮਰਪਿਤ ਕਰ ਦਿੱਤਾ।

ਦੂਸਰਾ ਬਚਨ ਕੀਤਾ ਹੈ ਕਿ ਗੁਰੂ ਅੰਗਦ ਸਾਹਿਬ ਜੀ ਨੇ ਧੰਨ ਗੁਰੂ ਨਾਨਕ ਸਾਹਿਬ ਜੀ ਦੀ ਕ੍ਰਿਪਾ ਦਾ ਸਦਕਾ, ਉਸ ਅਗੰਮ ਅਤੇ ਅਨੰਤ ਪ੍ਰਮੇਸ਼ਵਰ ਨੂੰ ਆਪਣੇ ਹਿਰਦੇ ਦੇ ਅੰਦਰ ਧਾਰਨ ਕਰ ਲਿਆ, ਭਾਵ ਇਹਨਾਂ ਨੇ ਪ੍ਰਮੇਸ਼ਵਰ ਦੇ ਨਾਮ ਦਾ ਰੱਸ ਆਪਣੇ ਹਿਰਦੇ ਵਿਚ ਟਿਕਾ ਲਿਆ ਹੈ।

ਤੀਸਰਾ ਬਚਨ ਧੰਨ ਗੁਰੂ ਅਮਰਦਾਸ ਜੀ ਦੇ ਮੁਤਲਿਕ ਕੀਤਾ ਕਿ ਗੁਰੂ ਅਮਰਦਾਸ ਜੀ ਨੇ ਆਪਣੀ ਰਸਨਾ ਤੋਂ ਵਾਹਿਗੁਰੂ-ਵਾਹਿਗੁਰੂ ਕਹਿ ਕੇ, ਉਸ ਪ੍ਰਮੇਸ਼ਵਰ ਨੂੰ ਧੰਨ ਧੰਨ ਕਹਿ ਕੇ ਕਰਤਾਰ ਨੂੰ ਪਾ ਲਿਆ। ਉਸ ਕਰਤਾਰ ਨੂੰ ਆਪਣੇ ਵੱਸ ਵਿਚ ਕਰ ਲਿਆ। ਉਸ ਤੋਂ ਬਾਅਦ ਗੁਰੂ ਨਾਨਕ ਸਾਹਿਬ ਜੀ ਦੀ ਕੀਤੀ ਹੋਈ ਭਗਤੀ, ਧੰਨ ਗੁਰੂ ਅੰਗਦ ਸਾਹਿਬ ਜੀ ਦਾ ਮਾਣਿਆ ਹੋਇਆ ਅੰਦਰ ਦਾ ਰੱਸ, ਬਾਬਾ ਗੁਰੂ ਅਮਰਦਾਸ ਜੀ ਦਾ ਕਰਤਾਰ ਨੂੰ ਵੱਸ ਕੀਤਾ ਹੋਇਆ ਰੱਸ, ਤੇ ਉਸ ਗੁਰੂ ਅਮਰਦਾਸ ਜੀ ਦੀ ਕ੍ਰਿਪਾ ਦਾ ਸਦਕਾ ਗੁਰੂ ਰਾਮਦਾਸ ਜੀ ਦੀ ਸਾਰੇ ਸੰਸਾਰ ਵਿਚ ਜੈ-ਜੈਕਾਰ ਹੋਣ ਲੱਗੀ ਤੇ ਗੁਰੂ ਰਾਮਦਾਸ ਜੀ ਨੇ ਉਸ ਹਰੀ, ਉਸ ਪ੍ਰਮਾਤਮਾ ਵਾਹਿਗੁਰੂ ਜੀ ਨੂੰ ਪਾ ਲਿਆ।

ਆਉ, ਚਾਰ ਪਾਤਿਸ਼ਾਹੀਆਂ ਦੇ ਸਬੰਧੀ ਅੱਜ ਦੇ ਇਸ ਸਵੱਈਏ ਵਿਚ ਭੱਟ ਜੀ ਨੇ ਕਿਰਪਾ ਕੀਤੀ ਹੈ। ਆਪਾਂ ਹਜ਼ੂਰ ਜੀ ਦੇ ਅੰਮ੍ਰਿਤ ਬਚਨ ਉਚਾਰਣ ਤੋਂ ਪਹਿਲਾਂ, ਧੰਨ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਅਰਦਾਸ ਕਰੀਏ, ਸੱਚੇ ਪਾਤਿਸ਼ਾਹ ! ਆਪ ਕਿਰਪਾ ਕਰਕੇ ਵਿਚ ਵਰਤੋ ਅਤੇ ਆਪਣੇ ਅੰਮ੍ਰਿਤ ਬਚਨ, ਆਪਣੇ ਇਸ ਰੱਬੀ ਫ਼ੁਰਮਾਣ ਦੀ ਵਿਚਾਰ ਆਪ ਹੀ ਕਿਰਪਾ ਕਰਕੇ ਕਰਾ ਲਉ। ਭੱਟ ਸਾਹਿਬ ਜੀ ਨੇ ਪਹਿਲਾ ਬਚਨ ਇਹ ਕੀਤਾ ਹੈ-

*ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ ਤਨੁ ਮਨੁ ਧਨੁ ਗੋਬਿੰਦ ਦੀਅਉ ॥*

ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਜੀ ਨੇ, ਉਸ ਪ੍ਰਮਾਤਮਾ ਦੀ ਭਗਤੀ ਇਕ ਮਨ, ਇਕ ਚਿੱਤ ਹੋ ਕੇ ਇਕਾਗਰਤਾ ਨਾਲ ਕੀਤੀ। ਆਪਣਾ ਤਨ, ਮਨ, ਧਨ ਸਭ ਗੋਬਿੰਦ ਦੇ, ਉਸ ਪ੍ਰਭੂ ਦੇ ਚਰਨਾਂ ਵਿਚ ਸਮਰਪਿਤ ਕਰ ਦਿੱਤਾ। ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਕੀਤੀ ਹੋਈ ਘਾਲਣਾ ਦੇ ਸਬੰਧੀ, ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਵੀ ਬਚਨ ਹਨ। ਭੱਟਾਂ ਦੇ ਸਵੱਈਆਂ ਨੇ ਖ਼ਾਸ ਕਰਕੇ ਇਹ ਕ੍ਰਿਪਾਲਤਾ ਕੀਤੀ ਹੈ ਤੇ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਸਾਹਿਬ ਜੀ ਦੀ ਕੀਤੀ ਹੋਈ ਗਾਖੜੀ ਕਾਰ ਜੋ ਹੈ, ਉਹਨਾਂ ਦੀ ਭਗਤੀ, ਉਹਨਾਂ ਦੀ ਘਾਲਣਾ, ਉਹਨਾਂ ਦਾ ਜ਼ਿਕਰ ਆਪਣੀ ਰਚਨਾ ਵਿਚ ਕੀਤਾ ਹੈ।

ਹਜ਼ੂਰ ਜੀ ਦੇ ਅੰਮ੍ਰਿਤ ਬਚਨਾਂ ਵਿਚੋਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਇਹ ਪ੍ਰਵਾਨ ਕਰ ਰਹੀ ਹੈ, ਕਿ ਗੁਰੂ ਆਪ ਨਾਮ ਜੱਪਦੇ ਹਨ। ਉਸ ਪਿਆਰੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਲੇ ਵੀ ਭਉਜਲ ਤੋਂ ਤਰ ਜਾਂਦੇ ਹਨ। ਇਸੇ ਤਰ੍ਹਾਂ ਅਸੀਂ ਹਜ਼ੂਰ ਦਾ ਬਚਨ ਪੜ੍ਹਦੇ ਹਾਂ-

*ਨਾਰਾਇਨ ਨਰਪਤਿ ਨਮਸਕਾਰੈ॥*

ਉਸ ਪ੍ਰਭੂ ਨੂੰ ਜਿਹੜਾ ਧਰਤੀ ਦੇ ਮਨੁੱਖਾਂ ਦਾ ਰਾਜਾ ਹੈ, ਉਹਦੇ ਚਰਨਾਂ ਵਿਚ ਨਮਸਕਾਰ ਹੈ। ਅਗਲੀ ਤੁੱਕ ਹੈ-

*ਐਸੇ ਗੁਰ ਕਉ ਬਲਿ ਬਲਿ ਜਾਈਐ ਆਪ ਮੁਕਤੁ ਮੋਹਿ ਤਾਰੈ॥ ੧॥*

(ਅੰਗ ੧੩੦੧)

ਆਪ ਭਗਤੀ ਕਰਕੇ, ਆਪ ਅਰਾਧਨਾ ਕਰਕੇ, ਘਾਲਣਾ ਸਾਧਨਾ ਕਰਕੇ ਉਹ ਮੁਕਤ ਹਨ ਅਤੇ ਜਿਹੜਾ ਜਗਿਆਸੂ ਗੁਰੂ ਦੇ ਚਰਨਾਂ ਵਿਚ ਝੁਕਦਾ ਹੈ, ਉਸਨੂੰ ਵੀ ਤਾਰ ਦੇਂਦੇ ਹਨ। ਤੀਸਰਾ ਬਚਨ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਬਚਨਾਂ ਵਿਚੋਂ ਕਿ ਗੁਰੂ ਜੀ ਨੇ ਭਗਤੀ ਆਪ ਕੀਤੀ, ਤੇ ਇਹ ਖ਼ਜ਼ਾਨਾ ਜਿਹੜਾ ਸਾਡੇ ਕੋਲ ਹੈ, ਅਸਲ ਵਿਚ ਇਹ ਬਾਬੇ ਨਾਨਕ ਦੀ ਕੀਤੀ ਹੋਈ ਅਤੁੱਟ ਘਾਲਣਾ ਦਾ ਸਦਕਾ ਹੈ। ਹਜ਼ੂਰ ਦੇ ਅੰਮ੍ਰਿਤ ਬਚਨਾਂ ਵਿਚੋਂ ਅਸੀਂ ਰੋਜ਼ ਪੜ੍ਹਦੇ ਹਾਂ-

*ਮੰਨੈ ਪਰਵਾਰੈ ਸਾਧਾਰੁ॥*

ਬਚਨ ਆਰੰਭ ਹੁੰਦਾ ਹੈ, ਮਿਹਰ ਕਰਦੇ ਹਨ-

*ਮੰਨੈ ਪਾਵਹਿ ਮੋਖੁ ਦੁਆਰੁ॥*
*ਮੰਨੈ ਪਰਵਾਰੈ ਸਾਧਾਰੁ॥*
*ਮੰਨੈ ਤਰੈ ਤਾਰੇ ਗੁਰੁ ਸਿਖ॥*

ਇਸ ਦਾ ਮਤਲਬ ਹੈ ਕਿ ਗੁਰਸਿੱਖ ਆਪ ਤਰਿਆ ਹੈ ਅਤੇ ਜਿਹੜੇ ਜੀਵ ਗੁਰੂ ਦੇ ਚਰਨ ਪਰਸਦੇ ਹਨ, ਉਹਨਾਂ ਨੂੰ ਵੀ ਤਾਰਨ ਦੇ ਸਮਰੱਥ ਹੈ।

*ਮੰਨੈ ਨਾਨਕ ਭਵਹਿ ਨ ਭਿਖ॥*
*ਐਸਾ ਨਾਮੁ ਨਿਰੰਜਨੁ ਹੋਇ॥*
*ਜੇ ਕੋ ਮੰਨਿ ਜਾਣੈ ਮਨਿ ਕੋਇ॥*

(ਜਪੁ ਜੀ ਸਾਹਿਬ)

ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ, ਆਪ ਉਹਨਾਂ ਨੇ ਨਾਮ ਨੂੰ ਮੰਨਿਆ ਹੈ। ਆਪ ਨਾਮ ਦੀ ਕਮਾਈ ਕੀਤੀ ਹੈ। ਦਿਨ ਰਾਤ ਘਾਲਣਾ ਕੀਤੀ ਹੈ। ਸਤਿਗੁਰੂ ਜੀ ਨੇ ਮਾਰੂ ਰਾਗ ਵਿਚ ਇਕ ਬਚਨ ਕਿਹਾ ਹੈ-

*ਤੇਰੇ ਲਾਲੇ ਕਿਆ ਚਤੁਰਾਈ॥*

ਸ਼ਬਦ ਦੀਆਂ ਰਹਾਉ ਦੀਆਂ ਤੁੱਕਾਂ ਹਨ। ਅਸਲ ਵਿਚ ਜਿੰਨੀ ਦੇਰ ਤੱਕ ਪੂਰਨ ਤੌਰ 'ਤੇ ਸਮਰਪਿਤ ਕੋਈ ਨਹੀਂ ਹੁੰਦਾ, ਓਨੀ ਦੇਰ ਤੱਕ ਅੰਦਰ ਦੇ ਭਾਂਡੇ ਵਿਚ ਦਾਤ ਟਿਕਣੀ

ਹੀ ਨਹੀਂ। ਤਨ ਵੀ ਗੁਰੂ ਨੂੰ ਸਮਰਪਿਤ, ਮਨ ਵੀ ਗੁਰੂ ਨੂੰ ਸਮਰਪਿਤ ਤੇ ਧਨ ਵੀ ਗੁਰੂ ਦੇ ਚਰਨਾਂ ਵਿਚ ਸਮਰਪਿਤ। ਧੰਨ ਗੁਰੂ ਬਾਬਾ ਨਾਨਕ ਜੀ ਨੇ ਉਥੇ ਇਕ ਬਚਨ ਕਿਹਾ। ਰਹਾਉ ਦੀ ਤੁੱਕ ਤੋਂ ਅਸੀਂ ਸ਼ਬਦ ਦੇ ਅਰਥ ਸ਼ੁਰੂ ਕਰਨੇ ਹਨ-

*ਤੇਰੇ ਲਾਲੇ ਕਿਆ ਚਤੁਰਾਈ॥*

ਹੇ ਪਰੀਪੂਰਨ ਪ੍ਰਮੇਸ਼ਵਰ ਵਾਹਿਗੁਰੂ ਜੀ! ਤੇਰੇ ਇਸ ਗ਼ੁਲਾਮ, ਇਸ ਲਾਲੇ ਦੇ ਕੋਲ ਕਾਹਦੀ ਸਿਆਣਪ ਹੈ। ਇਥੇ ਚਤੁਰਾਈ ਦਾ ਅਰਥ ਮਨ ਦੀਆਂ ਚਤੁਰਾਈਆਂ ਨਹੀਂ।

*ਸਾਹਿਬ ਕਾ ਹੁਕਮੁ ਨ ਕਰਣਾ ਜਾਈ॥ ੧॥ ਰਹਾਉ॥*

ਹੇ ਮੇਰੇ ਮਾਲਕ! ਮੇਰੇ ਸਾਹਿਬ! ਮੈਂ ਤੇਰੇ ਹੁਕਮ ਨੂੰ ਮੰਨ ਨਹੀਂ ਸਕਿਆ।

*ਮੂਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥*

(ਅੰਗ ੯੯੧)

ਹੇ ਪਿਆਰੇ ਪ੍ਰਭੂ ਜੀ! ਮੈਂ ਤੇਰੇ ਦਰ 'ਤੇ ਵਿਕ ਚੁੱਕਾ ਇਕ ਗ਼ੁਲਾਮ ਹਾਂ। ਮੈਂ ਤੇਰੇ ਦਰ ਦਾ ਲਾਲਾ ਗੋਲਾ ਹਾਂ, ਪਰ ਇਸ ਗ਼ੁਲਾਮੀ ਵਿਚ ਵੀ ਆਪਣਾ ਭਲਾ ਦੇਖਦਾ ਪਿਆ ਹਾਂ।

*ਮੇਰਾ ਨਾਉ ਸਭਾਗਾ॥*

ਤੇ ਖ਼ਰੀਦਿਆ ਕਿਸਨੇ ਹੈ? ਵਿਕੇ ਕਿਵੇਂ ਹੋ? ਤੇ ਕਿਹੜੀ ਥਾਂ ਸੀ ਜਿਥੇ ਤੁਹਾਨੂੰ ਵੇਚਿਆ ਗਿਆ, ਜਾਂ ਖ਼ਰੀਦਿਆ ਗਿਆ? ਬਾਬਾ ਨਾਨਕ ਜੀ ਨੇ ਉਥੇ ਬਚਨ ਕਿਹਾ-

*ਗੁਰ ਕੀ ਬਚਨੀ ਹਾਟਿ ਬਿਕਾਨਾ*

ਗੁਰੂ ਦੇ ਬਚਨਾਂ ਨਾਲ ਮੈਂ ਵਿੱਕ ਗਿਆ ਹਾਂ। ਪਿਆਰਿਉ! ਇਹ ਵੇਚਣ ਦਾ ਭਾਵ ਆਪਾਂ ਸਮਝੀਏ। ਹੁਣ ਗੁਰੂ ਸਾਹਿਬ ਨੇ ਕਿਹਾ ਕਿ ਅਸੀਂ ਪ੍ਰਭੂ ਦੇ ਦਰ 'ਤੇ ਵਿੱਕ ਗਏ। ਹੱਟੀ ਗੁਰੂ ਦੀ ਸੀ। ਗੁਰੂ ਦੇ ਬਚਨਾਂ 'ਤੇ ਅਸੀਂ ਵਿੱਕ ਗਏ ਅਤੇ ਜਿਹੜੇ ਵਿਕੇ ਹੋਏ ਹੁੰਦੇ ਹਨ, ਉਹ ਕਦੀ ਆਪਣੀ ਮਰਜ਼ੀ ਨਹੀਂ ਕਰਦੇ। ਸਾਹਿਬ ਕਹਿੰਦੇ ਹਨ ਕਿ ਮੈਂ ਭਾਗਾਂ ਵਾਲਾ ਹਾਂ ਕਿ ਗੁਰੂ ਨੇ ਮੈਨੂੰ ਆਪਣੇ ਦਰ 'ਤੇ ਖ਼ਰੀਦ ਲਿਆ ਹੈ। ਪਿਆਰਿਉ! ਕਿਤੇ ਗੁਰੂ ਦੇ ਦਰ 'ਤੇ ਵਿਕਣ ਦੀ ਜਾਚ ਆ ਜਾਵੇ। ਨੌਕਰ ਹਰ ਮਹੀਨੇ, ਹਰ ਸਾਲ, ਜਾਂ ਕੁਝ ਦਿਨਾਂ ਤੋਂ ਬਾਅਦ ਤਨਖ਼ਾਹ ਲਵੇਗਾ। ਆਪਣੀ ਮਰਜ਼ੀ ਨਾਲ ਜਦੋਂ ਮਰਜ਼ੀ ਛੱਡ ਕੇ ਚਲਾ ਜਾਏ, ਪਰ ਜਿਹੜੇ ਗੁਰੂ ਦੇ ਦਰ 'ਤੇ, ਜਾਂ ਵਿੱਕ ਕੇ ਗ਼ੁਲਾਮ ਬਣ ਜਾਂਦੇ ਹਨ, ਉਹ ਕਦੀ ਆਪਣੀ ਮਰਜ਼ੀ ਨਾਲ ਛੱਡ ਕੇ ਨਹੀਂ ਜਾ ਸਕਦੇ। ਇਕ ਵਾਰੀ ਵਿੱਕੇ ਹੋਏ ਨੂੰ ਸਦਾ ਮਾਲਿਕ ਦੇ ਦਰ 'ਤੇ ਹੀ ਰਹਿਣਾ ਪੈਂਦਾ ਹੈ।

ਮੇਰੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਬਚਨਾਂ ਵਿਚ ਬਾਬੇ ਨਾਨਕ ਨੇ, ਤਨ ਮਨ ਧਨ ਕਿਵੇਂ ਦਿੱਤਾ, ਉਸਦਾ ਖ਼ੁਲਾਸਾ ਹਜ਼ੂਰ ਮਾਰੂ ਰਾਗ ਦੇ ਸ਼ਬਦ ਵਿਚ ਕਰਦੇ ਹਨ। ਕਹਿਣ ਲੱਗੇ ਕਿ ਗੁਰੂ ਨਾਨਕ ਸਾਹਿਬ ਦੀ ਭਗਤੀ ਕੀ ਹੈ? ਭਗਤੀ ਹੈ-

*ਮੂਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥*

*ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥ ੧॥*

ਜਿਥੇ ਤੂੰ ਖੜਾ ਕਰ ਦਿੱਤਾ, ਮੈਂ ਉਥੇ ਹੀ ਖਲੋਤਾ ਹਾਂ।

*ਤੇਰੇ ਲਾਲੇ ਕਿਆ ਚਤੁਰਾਈ॥*

*ਸਾਹਿਬ ਕਾ ਹੁਕਮੁ ਨ ਕਰਣਾ ਜਾਈ॥ ੧॥ ਰਹਾਉ॥*

ਮਾਲਕ, ਮੇਰੀ ਕੋਈ ਅਕਲ ਨਹੀਂ ਕਿ ਤੇਰੇ ਹੁਕਮ ਦਾ ਮੈਂ ਅੰਤ ਪਾ ਸਕਾਂ।

*ਤੇਰੇ ਲਾਲੇ ਕਿਆ ਚਤੁਰਾਈ॥*

*ਸਾਹਿਬ ਕਾ ਹੁਕਮੁ ਨ ਕਰਣਾ ਜਾਈ॥ ੧॥ ਰਹਾਉ॥*

*ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ॥*

ਮਾ ਲਾਲੀ ਦਾ ਅਰਥ ਹੈ ਕਿ ਮਾਂ ਭਾਵ ਜਿਹੜੀ ਮੇਰੀ ਮੱਤ ਹੈ, ਉਹ ਵੀ ਹੁਣ ਤੇਰੀ ਗ਼ੁਲਾਮ ਹੋ ਚੁੱਕੀ ਹੈ ਤੇ ਸੰਤੋਖ ਹੈ ਪਿਤਾ। ਕਹਿਣ ਲੱਗੇ ਮੱਤ ਤੇ ਸੰਤੋਖ ਵੀ ਤੇਰੇ ਗ਼ੁਲਾਮ ਹਨ। ਮੇਰੀ ਮੱਤ ਹੁਣ ਆਪਣੀ ਮਰਜ਼ੀ ਨਹੀਂ ਕਰਦੀ। ਤੇਰੇ ਚਰਨਾਂ ਦੇ ਵਿਚ ਸਮਰਪਿਤ ਹੋ ਕੇ ਨੱਚ ਰਹੀ ਹੈ।

*ਲਾਲੀ ਨਾਚੈ ਲਾਲਾ ਗਾਵੈ*

ਅੰਦਰ ਸੰਤੋਖ ਉਛਾਲੇ ਪਿਆ ਮਾਰਦਾ ਹੈ। ਜਦੋਂ ਦਾ ਮੈਂ ਤੇਰੇ ਦਰ 'ਤੇ ਵਿੱਕ ਚੁੱਕਾ ਹਾਂ।

*ਭਗਤਿ ਕਰਉ ਤੇਰੀ ਰਾਇਆ॥ ੨॥*

ਹੇ ਪ੍ਰਭੂ ! ਮੈਂ ਤੇਰੀ ਭਗਤੀ ਕਰ ਰਿਹਾ ਹਾਂ।

*ਪੀਅਹਿ ਤ ਪਾਣੀ ਆਣੀ ਮੀਰਾ*

ਜੇ ਪਿਆਸ ਲੱਗੇ ਤਾਂ ਗ਼ੁਲਾਮ ਆਪ ਜੀ ਦੇ ਲਈ ਪਾਣੀ ਲੈ ਕੇ ਆਵੇ।

*ਖਾਹਿ ਤ ਪੀਸਣ ਜਾਉ॥*

ਜੇ ਭੁੱਖ ਲੱਗੇ ਤਾਂ ਆਟਾ ਪੀਸ ਕੇ ਪ੍ਰਸ਼ਾਦ ਪਾਣੀ ਤੇਰੇ ਲਈ ਲੈ ਕੇ ਆਵਾਂ, ਕਿਉਂਕਿ ਮੈਂ ਆਪਣਾ ਤਨ, ਮਨ, ਧਨ ਭੇਂਟ ਕਰ ਦਿੱਤਾ ਹੈ।

*ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ॥ ੩॥*

ਤਨ, ਮਨ ਤੇ ਧਨ ਗੋਬਿੰਦ ਨੂੰ ਦੇ ਕੇ ਵੀ, ਇੰਨੀ ਕਮਾਈ ਕਰਕੇ ਵੀ ਬਾਬਾ ਨਾਨਕ ਕਹਿ ਰਹੇ ਹਨ–

*ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ॥*

*ਆਦਿ ਜੁਗਾਦਿ ਦਇਆਪਤ ਦਾਤਾ ਤੁਧੁ ਵਿਣੁ ਮੁਕਤਿ ਨ ਪਾਈ॥ ੪॥*

(ਅੰਗ ੯੯੧)

ਤੂੰ ਆਦਿ ਜੁਗਾਦਿ ਦਇਆ ਦਾ ਖ਼ਜ਼ਾਨਾ ਹੈਂ, ਮੈਂ ਤੇਰੇ ਦਰ 'ਤੇ ਭਾਵੇਂ ਵਿਕਿਆ ਹੋਇਆ ਹਾਂ। ਸੱਚ ਜਾਣੀ ਮਾਲਕਾ ! ਤੂੰ ਤਾਂ ਆਪਣੇ ਬਚਨਾਂ ਨਾਲ ਮੈਨੂੰ ਖ਼ਰੀਦ ਲਿਆ ਹੈ, ਪਰ ਮੈਂ ਤੇਰੇ ਖ਼ਰੀਦੇ ਹੋਏ ਦੀ ਕਦਰ ਨਹੀਂ ਜਾਣੀ।

ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਉਸ ਘਟਨਾ ਦਾ ਜ਼ਿਕਰ ਕਰਦਿਆਂ ਹੋਇਆਂ ਬਚਨ ਕੀਤਾ ਹੈ-

*ਪਹਿਲਾ ਬਾਬੇ ਪਾਯਾ ਬਖਸੁ ਦਰਿ*

ਪਹਿਲਾਂ ਬਾਬੇ ਨੇ ਬਖ਼ਸ਼ਿਸ਼ ਪ੍ਰਾਪਤ ਕੀਤੀ ਤੇ ਫਿਰ ਉਹਨਾਂ ਨੇ ਗੋਬਿੰਦ ਦੀ ਕਮਾਈ, ਗੋਬਿੰਦ ਦੀ ਘਾਲਣਾ, ਨਾਮ ਦੀ ਕਮਾਈ ਕਿਤਨੀ ਕੀਤੀ-

*ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋਂ ਦੇ ਫਿਰਿ ਘਾਲਿ ਕਮਾਈ॥*
*ਰੇਤੁ ਅੱਕੁ ਆਹਾਰੁ ਕਰਿ ਰੋੜਾਂ ਕੀ ਗੁਰ ਕਰੀ ਵਿਛਾਈ॥*
*ਭਾਰੀ ਕਰੀ ਤਪੱਸਿਆ ਵਡੇ ਭਾਗਿ ਹਰਿ ਸਿਉ ਬਣਿ ਆਈ।*

(ਵਾਰ ੧, ਪ: ੨੪)

ਤਪੱਸਿਆ ਕੀਤੀ, ਘਾਲਣਾ ਘਾਲੀ ਤਾਂ ਹੀ ਉਸ ਹਰੀ ਪ੍ਰਮਾਤਮਾ ਦੇ ਨਾਲ ਬਾਬੇ ਨਾਨਕ ਦੀ ਬਣ ਆਈ। ਬਣਿ ਆਈ ਦਾ ਅਰਥ ਹੈ ਉਹਦੇ ਨਾਲ ਬਣ ਗਈ। ਉਹਦਾ ਰੂਪ ਹੋ ਗਏ। ਕਹਿੰਦੇ ਹਨ ਕਿ ਪ੍ਰਭੂ ਦੀ ਦਰਗਾਹ ਵਿਚ ਹੁਕਮ ਕੇ ਨਾਲ ਨਾਮ ਅੰਮ੍ਰਿਤ ਦਾ ਪਿਆਲਾ ਮਿਲਿਆ ਹੈ। ਇਸ ਘਟਨਾ ਨੂੰ ਉਹ ਵੇਈਂ ਦੇ ਵਿਚ ਇਸ਼ਨਾਨ ਕਰਨ ਵਾਲੀ ਘਟਨਾ ਦੇ ਬਰਾਬਰ ਦੱਸਦੇ ਹਨ। ਹਜ਼ੂਰ ਜਦੋਂ ਵੇਈਂ ਨਦੀ ਵਿਚ ਗਏ, ਕਿਹੜੀ ਥਾਂ 'ਤੇ ਗਏ ? ਇਤਿਹਾਸਕਾਰਾਂ ਨੇ, ਵਿਦਵਾਨਾਂ ਨੇ, ਸਾਖੀਕਾਰਾਂ ਨੇ ਇਹ ਜਾਨਣ ਲਈ ਕਾਫ਼ੀ ਜਤਨ ਕੀਤਾ ਕਿ ਉਹ ਤਿੰਨ ਦਿਨ ਜਿਹੜੇ ਸਨ, ਉਹ ਕਿਹੜੀ ਥਾਂ 'ਤੇ ਬਤੀਤ ਹੋਏ। ਕਈ ਸੱਜਣ ਤਾਂ ਇਹ ਵੀ ਸ਼ਬਦ ਕਹਿਣ ਲੱਗੇ ਕਿ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਵੇਈਂ ਤੋਂ ਪਾਰ ਨਿਕਲ ਗਏ ਤੇ ਉਥੇ ਇਕ ਮਨ ਹੋ ਕੇ ਰੱਬ ਦੀ ਭਗਤੀ ਵਿਚ ਜੁੜ ਗਏ। ਤਿੰਨ ਦਿਨ ਮਾਨੋ ਮੀਟਿੰਗ ਵਿਚ ਨਿਕਲ ਗਏ। ਨਹੀਂ ਪਿਆਰਿਉ ! ਇਹ ਕਿਹੜੀ ਅਵਸਥਾ, ਕਿਹੜੀ ਥਾਂ ਸੀ, ਇਹ ਤਾਂ ਮੇਰਾ ਬਾਬਾ ਨਾਨਕ ਜਾਣੇ, ਜਿਹੜਾ ਉਸ ਥਾਂ, ਉਸ ਅਵਸਥਾ ਨੂੰ ਮਾਣਦਾ ਪਿਆ ਹੈ। ਉਥੇ ਫਿਰ ਪੁਰਾਤਨ ਜਨਮ ਸਾਖੀ ਵਾਲੇ ਨੇ ਸ਼ਬਦ ਕਹੇ ਹਨ ਕਿ ਪ੍ਰਮੇਸ਼ਵਰ ਦੇ ਹੁਕਮ ਦੇ ਨਾਲ ਨਾਮ ਅੰਮ੍ਰਿਤ ਦਾ ਪਿਆਲਾ ਮਿਲਿਆ। ਇਹਦਾ ਮਤਲਬ ਜਿਹੜਾ ਅਸੀਂ ਨਾਮ ਦਾ ਰੱਸ ਲੈਂਦੇ ਹਾਂ। ਅੱਜ ਭੱਟ ਜੀ ਕਹਿ ਰਹੇ ਹਨ ਕਿ ਕਿਉਂ ਗੁਰੂ ਰਾਮਦਾਸ ਜੀ ਦੀ ਜੈ-ਜੈਕਾਰ ਹੈ ?

ਪਹਿਲੀ ਗੱਲ ਇਹ ਹੈ ਕਿ ਇਹਨਾਂ ਦੇ ਪਿੱਛੇ ਬਾਬੇ ਨਾਨਕ ਦੀ ਭਗਤੀ ਦਾ ਖ਼ਜ਼ਾਨਾ ਬੜਾ ਵੱਡਾ ਹੈ। ਜਿਸਦਾ ਪੜਦਾਦਾ ਇਤਨਾ ਵੱਡਾ ਹੋਵੇ। ਭਾਈ ਗੁਰਦਾਸ ਜੀ ਨੇ ਗੁਰੂ ਨਾਨਕ

ਸਾਹਿਬ ਜੀ ਨੂੰ ਗੁਰੂ ਰਾਮਦਾਸ ਜੀ ਦਾ ਪੜਦਾਦਾ ਕਿਹਾ ਹੈ। ਜਿਸ ਦੇ ਪੜਦਾਦੇ ਦੀ ਇਤਨੀ ਘਾਲਣਾ ਹੋਵੇ ਪਿਆਰਿਉ ! ਉਹਦੀ ਜੈ-ਜੈਕਾਰ ਕਿਉਂ ਨਹੀਂ ਹੋਵੇਗੀ। ਜਿਹੜਾ ਸਿੱਖਾ ! ਤੂੰ ਨਾਮ ਦੇ ਪਿਆਲੇ ਦਾ ਰੱਸ ਮਾਣਦਾ ਹੈਂ, ਇਹ ਉਹ ਪਿਆਲੇ ਹਨ ਜਿਹੜੇ ਰੱਬ ਦੇ ਘਰ ਵਿਚੋਂ ਬਾਬੇ ਨਾਨਕ ਨੇ ਆਪ ਗੱਟ-ਗੱਟ ਕਰਕੇ ਪੀਤੇ, ਤੇ ਇਹੀ ਨਾਮ ਦੇ ਪਿਆਲੇ ਸਾਡੇ ਪੀਣ ਵਾਸਤੇ ਸਾਨੂੰ ਆਪਣੇ ਦਰੋਂ ਘਰੋਂ ਦੇ ਗਏ। ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਰਾਗ ਦੇ ਪਹਿਲੇ ਸ਼ਬਦ ਵਿਚ ਰਹਾਉ ਦੀ ਤੁੱਕ ਕਹੀ-

*ਹਰਿ ਬਿਨੁ ਜੀਉ ਜਲਿ ਬਲਿ ਜਾਉ॥*
*ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥*

(ਅੰਗ ੧੪)

ਨਾਮ ਜੱਪਦਿਆਂ ਕਿਹਾ ਪਿਆਰਿਉ ! ਜੇ ਭਉਜਲ ਨੂੰ ਤਰਨਾ ਹੈ ਤਾਂ-

*ਜਪਹੁ ਤ ਏਕੋ ਨਾਮਾ॥*
*ਅਵਰਿ ਨਿਰਾਫਲ ਕਾਮਾ॥ ੧॥ ਰਹਾਉ॥*

(ਅੰਗ ੭੨੮)

ਨਾਮ ਰਸੀਏ ਗੁਰੂ ਨਾਨਕ ਸਾਹਿਬ ਨੇ ਕਿਹਾ, ਕਿ ਰੱਬ ਤੋਂ ਉੱਚਾ ਕੋਈ ਨਹੀਂ। ਉਸ ਉੱਚੇ ਦਾ ਨਾਮ ਉੱਚੇ ਤੋਂ ਉੱਚਾ ਹੈ।

*ਵਡਾ ਸਾਹਿਬੁ ਊਚਾ ਥਾਉ॥*
*ਊਚੇ ਉਪਰਿ ਊਚਾ ਨਾਉ॥*

(ਜਪੁ ਜੀ ਸਾਹਿਬ)

ਆਪ ਨਾਮ ਦੇ ਰਸੀਏ ਹਨ। ਫਿਰ ਨਾਮ ਜੱਪ ਕੇ ਅੰਦਰ ਦਾ ਰਸ ਕਿਵੇਂ ਮਾਣਦੇ ਹਨ। ਦੇਖੋ ਭੱਟ ਜੀ ਨੇ ਬਚਨ ਕਿਹਾ ਹੈ - ਇਕ ਮਨਿ- ਇਕ ਮਨ ਕੋਈ ਨਹੀਂ ਜੇ ਹੁੰਦਾ। ਪਿਆਰਿਉ ! ਅਸੀਂ ਸ਼ਬਦ ਇਕ ਮਨਿ ਵਰਤਦੇ ਹਾਂ, ਪਰ ਇਸ ਮਨ ਦੇ ਪਤਾ ਨਹੀਂ ਕਿੰਨੇ ਟੁੱਕੜੇ ਇਕ ਫੁਰਨੇ ਵਿਚ ਹੋ ਜਾਂਦੇ ਹਨ।

ਪੁਰਾਤਨ ਜਨਮ ਸਾਖੀ ਵਾਲੇ ਨੇ ਇਕ ਬਚਨ ਬੜਾ ਸੋਹਣਾ ਕਿਹਾ ਹੈ। ਬਾਬੇ ਨਾਨਕ ਦੇ ਭਗਤੀ ਦੇ ਝਲਕਾਰੇ ਭਾਵੇਂ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਹਨ, ਪਰ ਜਦੋਂ ਸਾਖੀ ਰੂਪ ਵਿਚ ਅਸੀਂ ਪੜ੍ਹਦੇ ਹਾਂ ਤਾਂ ਅੰਦਰ ਨੂੰ ਸਰੂਰ ਕੁਝ ਹੋਰ ਹੀ ਆਉਂਦਾ ਹੈ। ਬਾਬਾ ਨਾਨਕ ਜੀ ਨੇ ਇਕ ਮਨ ਇਕ ਚਿੱਤ ਹੋ ਕੇ ਕੀਰਤਨ ਕਰਨਾ, ਤੇ ਕੀਰਤਨ ਤੋਂ ਬਾਅਦ ਇਹੋ ਜਿਹੇ ਰੱਸ ਵਿਚ ਟਿਕ ਜਾਣਾ ਕਿ ਉਸ ਰੱਸ ਨੂੰ ਕਈ ਪਹਿਰ ਚੌਕੜਾ ਮਾਰ ਕੇ ਮਾਣੀ ਜਾਣਾ। ਕੀਰਤਨ ਉਹਨਾਂ ਦੀ ਸਾਧਨਾ ਸੀ। ਨੇਤਰ ਬੰਦ ਕਰਕੇ ਜੁੜ ਜਾਣਾ ਉਹਨਾਂ ਦੀ ਪ੍ਰਾਪਤੀ ਸੀ। ਜਦੋਂ ਇਸ ਅਵੱਸਥਾ ਨੂੰ ਦੇਖਣਾ ਹੋਵੇ ਤਾਂ ਭਾਈ ਮਰਦਾਨੇ ਦੀ ਇਕ ਘਟਨਾ ਇਸ ਗੱਲ ਦਾ

ਖ਼ੁਲਾਸਾ ਕਰਦੀ ਹੈ ਕਿ ਕੀਰਤਨ ਤੋਂ ਬਾਅਦ ਕਿੰਨਾ ਚਿਰ ਟਿਕਦੇ ਸਨ।

ਕੀਰਤਨ ਖ਼ਤਮ ਹੋਇਆ। ਮਰਦਾਨੇ ਦਾ ਸਾਜ਼, ਉਹਦੀ ਤਾਰ ਬੰਦ ਹੋ ਗਈ। ਪਰ ਗੁਰੂ ਨਾਨਕ ਸਾਹਿਬ ਦੇ ਦੋਨੋਂ ਨੇਤਰ ਬੰਦ ਹਨ। ਕਿਉਂਕਿ ਉਹ ਅੰਦਰ ਦਾ ਰੱਸ ਮਾਣਦੇ ਪਏ ਹਨ। ਦੇਖੋ ਅੰਦਰ ਦਾ ਰੱਸ ਵੀ ਕੈਸਾ ਹੈ। ਬਾਬੇ ਕਬੀਰ ਸਾਹਿਬ ਨੇ ਇਕ ਬਚਨ ਕਿਹਾ ਹੈ ਤੇ ਤੁਹਾਡੇ ਵਿਚੋਂ ਕਈ ਸੱਜਣ ਐਸੇ ਹਨ, ਜਿੰਨ੍ਹਾਂ ਨਾਲ ਇਹ ਵਾਪਰਦਾ ਹੈ। ਜਦੋਂ ਨਾਮ ਦੀ ਕਮਾਈ ਨੇਤਰ ਬੰਦ ਕਰਕੇ ਕਰੀਏ ਅਤੇ ਰੱਸ ਆਉਣਾ ਸ਼ੁਰੂ ਹੋ ਜਾਏ ਤਾਂ ਪਰਤ ਕੇ ਜਤਨ ਕਰੀਏ ਅੱਖਾਂ ਖੋਲ੍ਹਣ ਦੀ, ਫਿਰ ਧੱਕੇ ਨਾਲ ਅੱਖਾਂ ਬੰਦ ਹੋ ਜਾਂਦੀਆਂ ਹਨ। ਕਦੀ ਤਜਰਬਾ ਕਰਕੇ ਦੇਖੋ। ਨੇਤਰ ਬੰਦ ਕਰਕੇ ਕੋਈ ਘੰਟਾ, ਦੋ ਘੰਟੇ ਬੈਠਦਾ ਹੈ। ਉਹਦੀਆਂ ਅੱਖਾਂ ਪਰਤ ਕੇ ਜਤਨ ਕਰੇ ਖੁਲ੍ਹਦੀਆਂ ਨਹੀਂ।

ਪਿਆਰਿਉ ! ਪਾਖੰਡ ਕਰਨ ਵਾਲਾ ਅੱਖਾਂ ਪਾਖੰਡ ਕਰਕੇ ਮੀਟਦਾ ਹੈ। ਉਹਦੀਆਂ ਮੀਟੀਆਂ ਹੋਈਆਂ ਅੱਖਾਂ ਵੀ ਖੁਲ੍ਹੀਆਂ ਹਨ। ਪਰ ਸੱਚ ਜਾਣੋ, ਜਿਹੜਾ ਅੰਦਰ ਦੇ ਰੱਸ ਵਿਚ ਜੁੜ ਜਾਂਦਾ ਹੈ, ਉਹ ਅੱਖਾਂ ਖੋਲ੍ਹਣ ਦਾ ਜਤਨ ਕਰੇ, ਤਾਂ ਬਦੋ ਬਦੀ ਨੇਤਰ ਆਪਣੇ ਆਪ ਬੰਦ ਹੋ ਜਾਂਦੇ ਹਨ। ਹੁਣ ਉਥੇ ਭਾਈ ਮਰਦਾਨਾ ਜੀ ਦੇ ਜਿਹੜੇ ਸ਼ਬਦ ਹਨ, ਉਹ ਉਸ ਗੱਲ ਨੂੰ ਹੋਰ ਖੋਲ੍ਹਣਗੇ। ਗੁਰੂ ਨਾਨਕ ਦੇਵ ਜੀ ਇਕ ਮਨ ਹੋ ਕੇ ਭਗਤੀ ਕਰਦੇ ਹਨ ਤੇ ਕਿਹੜੀ ਥਾਂ 'ਤੇ, ਕਿਹੜੇ ਰੱਸ ਵਿਚ ਜਾ ਟਿਕਦੇ ਹਨ। ਕੀਰਤਨ ਦੀ ਸਮਾਪਤੀ ਹੋਈ, ਨੇਤਰ ਬੰਦ ਸਨ। ਜਦੋਂ ਖੁੱਲ੍ਹੇ ਤੇ ਭਾਈ ਮਰਦਾਨਾ ਜੀ ਨੇ ਆਪਣੀ ਰਸਨਾ ਤੋਂ ਇਹ ਸ਼ਬਦ ਕਹੇ। ਇਹ ਬਚਨ ਹਨ ਪੁਰਾਤਨ ਜਨਮ ਸਾਖੀ ਦੇ - ਬਾਬਾ ਐਹ ਲੈ ਆਪਣੀ ਤਾਰ ਤੇ ਅਸਾਂ ਨੂੰ ਵਿਦਿਆ ਕਰ ਆਪਣੇ ਨਾਲੋਂ। ਤਾਰ ਦਾ ਮਤਲਬ ਆਪਣੀ ਰਬਾਬ ਲਉ ਤੇ ਸਾਨੂੰ ਆਪਣੇ ਤੋਂ ਵਿਦਾਇਗੀ ਦਿਉ। ਹਜ਼ੂਰ ਹੱਸ ਪਏ। ਕਹਿਣ ਲੱਗੇ ਵੇ ਮਰਦਾਨਿਆ ! ਕੀ ਗੱਲ, ਤੂੰ ਕਿਉਂ ਵਿਦਾਇਗੀ ਚਾਹੁੰਦਾ ਪਿਆ ਹੈਂ। ਤੇ ਮਰਦਾਨੇ ਦਾ ਉਤਰ ਸੀ - ਤੂੰ ਅਤੀਤ ਮਹਾਂਪੁਰਖ ਹੈਂ। ਹੁਣ ਅਤੀਤ ਤੇ ਮਹਾਂ ਪੁਰਖ ਸ਼ਬਦ ਵਰਤੇ ਹਨ। ਇਹਦਾ ਮਤਲਬ ਮਰਦਾਨਾ ਇੰਦਰੀਆਂ 'ਤੇ ਜੀਊਣ ਵਾਲਾ ਸਿੱਖ ਨਹੀਂ, ਉਹਨੂੰ ਪਤਾ ਲੱਗ ਗਿਆ ਸੀ ਕਿ ਜਿਸਦੇ ਨਾਲ ਮੈਂ ਤਾਰ ਵਜਾਉਂਦਾ ਪਿਆ ਹਾਂ, ਇਹ ਭਾਰੀ ਮਹਾਂਪੁਰਖ ਹੈ। ਤੂੰ ਅਤੀਤ ਮਹਾਂ ਪੁਰਖ ਹੈਂ। ਵਸਦੀ ਜਾਏ ਨਹੀਂ ਉਜਾੜ ਉਜਾੜ ਰਹੇ। ਤੂੰ ਉਜਾੜ ਵਿਚ ਚੱਲਦਾ ਹੈਂ। ਵਸਦੀ ਵਿਚ ਜਾਂਦਾ ਨਹੀਂ, ਅਸਾਂ ਨੂੰ ਵਿਦਿਆ ਕਰ ਆਪਣੇ ਨਾਲੋਂ। ਬਾਬਾ ਜੀ ਉਥੇ ਮੁਸਕਰਾ ਕੇ ਨੈਣ ਭਰੇ ਪਏ ਸਨ ਰਹਿਮਤ ਨਾਲ ਤੇ ਭਾਈ ਮਰਦਾਨੇ 'ਤੇ ਨਜ਼ਰ ਟਿਕਾ ਕੇ ਕਹਿਣ ਲੱਗੇ, ਵੇ ਮਰਦਾਨਿਆ ! ਅਸਾਂ ਦੀ ਤੇਰੇ ਉਪਰ ਬਹੁਤ ਖ਼ੁਸ਼ੀ ਹੈ। ਤੇ ਜਦੋਂ ਇਤਨੇ ਸ਼ਬਦ ਕਹੇ ਤਾਂ ਅੱਗੋਂ ਫੇਰ ਬੋਲ ਪਿਆ। ਕਹਿਣ ਲੱਗਾ ਬਾਬਾ ਸੁਭਾਨ ਤੇਰੀ ਖ਼ੁਸ਼ੀ ਨੂੰ, ਸਲਾਮਤ ਤੇਰੀ ਖ਼ੁਸ਼ੀ, ਪਰ ਅਸਾਂ ਨੂੰ ਵਿਦਿਆ ਕਰ ਆਪਣੇ ਨਾਲੋਂ। ਹਜ਼ੂਰ ਨੇ ਪਿਆਰ ਨਾਲ ਇਹ ਸ਼ਬਦ ਕਹੇ, ਵੇ ਮਰਦਾਨਿਆ ! ਕਿਵੇਂ ਰਹਿ ਪੈ ਅਸਾਂ ਦੇ ਨਾਲ। ਤੂੰ ਦੱਸ ਤੈਨੂੰ ਕੀ ਚਾਹੀਦਾ ਹੈ। ਪਕੜ ਆਪਣੀ ਤਾਰ, ਰਬਾਬ, ਪਕੜ

ਤੂੰ ਕਿਵੇਂ ਸਾਡੇ ਨਾਲ ਰਹਿ ਤਾਂ ਸਹੀ। ਤੇ ਮਰਦਾਨੇ ਨੇ ਉਥੇ ਜਿਹੜੀਆਂ ਦਾਤਾਂ ਮੰਗੀਆਂ, ਮੇਰੇ ਗੁਰੂ ਨਾਨਕ ਦੇ ਜੱਪ ਤੋਂ ਬਾਅਦ ਉਹਦੇ ਅੰਦਰ ਨੂੰ ਕੁਝ ਅਨੁਭਵ ਹੋਇਆ ਸੀ। ਕਹਿਣ ਲੱਗਾ, ਰਹਾਂ ਤੁਸਾਂ ਨਾਲ ਕਿਵੇਂ ? ਜਿਵੇਂ ਤੈਨੂੰ ਭੁੱਖ ਨੀਂਦ ਨਾ ਸਤਾਏ, ਇਵੇਂ ਮੈਨੂੰ ਵੀ ਭੁੱਖ ਨੀਂਦ ਨਾ ਆਵੇ। ਜਿਵੇਂ ਬਾਬਾ ਤੁਹਾਨੂੰ ਭੁੱਖ ਨੀਂਦ ਨਹੀਂ ਸਤਾਉਂਦੀ ਤੇ ਤੁਸੀਂ ਕਿਰਪਾ ਕਰੋ ਇਹ ਭੁੱਖ ਨੀਂਦ ਮੈਨੂੰ ਵੀ ਨਾ ਸਤਾਏ। ਤੇ ਨਾਲ ਬਚਨ ਕਿਹਾ – ਰਹਾਂ ਤੁਸਾਂ ਨਾਲ, ਪਰ ਜਿਸ ਰੱਸ ਨੂੰ ਤੁਸੀਂ ਮਾਣਦੇ ਹੋ, ਮੈਨੂੰ ਕਿਰਪਾ ਕਰਕੇ ਅੰਦਰ ਦੇ ਰੱਸ ਦੀ ਦਾਤ ਦਿਉ। ਤੀਸਰਾ ਬਚਨ ਕਿਹਾ – ਰਹਾਂ ਤੁਸਾਂ ਨਾਲ ਪਰ ਇਕ ਕਿਰਪਾ ਕਰੋ ਮੇਰੇ ਕੀਤੇ ਹੋਏ ਕਰਮਾਂ ਨੂੰ ਕਦੀ ਵੀ ਵਿਚਾਰਿਉ ਨਾ, ਕਿਉਂਕਿ ਮੈਂ ਜਿਹੜੇ ਕਰਮ ਕਰਦਾ ਹਾਂ, ਕਰਮਾਂ ਕਰਕੇ ਲੇਖਾ ਕੀਤਿਆਂ ਮੈਂ ਛੁਟਨਾ ਨਹੀਂ। ਮੈਨੂੰ ਦੂਰ ਕਰ ਅੰਦਰ ਦੀ ਭੁੱਖ ਦੇ ਦੁੱਖ ਤੋਂ, ਮੇਰੇ ਅੰਦਰ ਨੂੰ ਬਖ਼ਸ਼ ਦੇ ਰੱਸ। ਤੇ ਹਜ਼ੂਰ ਕਿਰਪਾਲੂ ਨੇ ਅਗਲਾ ਬਚਨ ਕਿਹਾ – ਵੇ ਮਰਦਾਨਿਆ, ਤੇਰੇ ਤਾਈਂ ਨਿਹਾਲ ਕੀਆ। ਉਥੇ ਪੁਰਾਤਨ ਜਨਮ ਸਾਖੀ ਵਾਲਾ ਲਿਖਦਾ ਹੈ – ਤਬ ਮਰਦਾਨਾ ਬਾਬੇ ਦੀ ਪੈਰੀ ਪੜਿਆ। ਇਕੋ ਦਮ ਭਾਈ ਮਰਦਾਨਾ ਜੀ ਗੁਰੂ ਨਾਨਕ ਸਾਹਿਬ ਦੇ ਚਰਨਾਂ ਵਿਚ ਡਿੱਗ ਪਏ। ਤੇ ਡਿਗਿਆਂ ਸਾਰ ਹੋਇਆ ਕੀ ? ਕਹਿਣ ਲੱਗੇ ਕਿ ਅਨੇਕਾਂ ਵਸਤੂਆਂ ਮਿਲੀਆਂ, ਅਗਮ ਨਿਗਮ ਦੀ ਸੋਝੀ ਹੋਈ। ਬਾਬੇ ਨਾਨਕ ਦੇ ਚਰਨਾਂ ਵਿਚ ਡਿੱਗਣ ਦੀ ਦੇਰ ਸੀ ਕਿ ਇਕ ਮਰਦਾਨੇ, ਇਕ ਤਾਰ ਵਜਾਉਣ ਵਾਲੇ ਸੱਜਣ ਨੂੰ ਅਗਮ ਨਿਗਮ ਦੀ ਸੋਝੀ ਹੋ ਗਈ। ਇਕ ਮਨ ਹੋ ਕੇ ਭਗਤੀ ਕੀਤੀ। ਗੋਬਿੰਦ ਨੂੰ ਤਨ, ਮਨ ਤੇ ਧਨ ਦੇ ਕੇ ਸਾਨੂੰ ਭਗਤੀ ਦੀ ਪ੍ਰੇਰਨਾ ਦੇਣ ਲੱਗੇ, ਤੇ ਬਾਣੀ ਵਿਚ ਬਚਨ ਕੀਤੇ ਕਿ ਪਿਆਰਿਉ ! ਜੇ ਜ਼ਿੰਦਗੀ ਵਿਚ ਕੁਝ ਖੱਟਣਾ ਹੈ ਤਾਂ ਰੱਬ ਦੀ ਭਗਤੀ ਵਾਲੇ ਪਾਸੇ ਨੂੰ ਕਦੀ ਢਿਲਿਆਂ ਨਾ ਪੈਣ ਦਿਆ ਜੇ। ਸਾਨੂੰ ਇਹ ਸ਼ਬਦ ਕਹੇ–

*ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਹਾਲੀਐ॥*
*ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥*
*ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥*
*ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ॥*

ਕਹਿੰਦੇ ਹਨ ਕਿ ਜ਼ਿੰਦਗੀ ਇਸ ਢੰਗ ਨਾਲ ਜੀਉ ਕਿ ਰੱਬ ਵਾਲਾ ਪਾਸਾ ਕਦੀ ਸਾਡਾ ਹਾਰਿਆ ਨਾ ਜਾਏ।

*ਕਿਛੁ ਲਾਹੇ ਉਪਰਿ ਘਾਲੀਐ॥*

(ਆਸਾ ਦੀ ਵਾਰ)

ਜਪੋ, ਕਿਉਂਕਿ ਜੱਪਣਾ ਹੀ ਲਾਹਾ ਹੈ। ਮੇਰੇ ਬਾਬਾ ਨਾਨਕ ਜੀ ਨੇ ਕਿਹਾ–

*ਤਉ ਦੇਵਾਨਾ ਜਾਣੀਐ ਜਾ ਭੈ ਦੀਵਾਨਾ ਹੋਇ॥*
*ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ॥ ੨ ॥*

ਖ਼ੁਲਾਸਾ ਕਰਦੀ ਹੈ ਕਿ ਕੀਰਤਨ ਤੋਂ ਬਾਅਦ ਕਿੰਨਾ ਚਿਰ ਟਿਕਦੇ ਸਨ।

ਕੀਰਤਨ ਖ਼ਤਮ ਹੋਇਆ। ਮਰਦਾਨੇ ਦਾ ਸਾਜ਼, ਉਹਦੀ ਤਾਰ ਬੰਦ ਹੋ ਗਈ। ਪਰ ਗੁਰੂ ਨਾਨਕ ਸਾਹਿਬ ਦੇ ਦੋਨੋਂ ਨੇਤਰ ਬੰਦ ਹਨ। ਕਿਉਂਕਿ ਉਹ ਅੰਦਰ ਦਾ ਰੱਸ ਮਾਣਦੇ ਪਏ ਹਨ। ਦੇਖੋ ਅੰਦਰ ਦਾ ਰੱਸ ਵੀ ਕੈਸਾ ਹੈ। ਬਾਬੇ ਕਬੀਰ ਸਾਹਿਬ ਨੇ ਇਕ ਬਚਨ ਕਿਹਾ ਹੈ ਤੇ ਤੁਹਾਡੇ ਵਿਚੋਂ ਕਈ ਸੱਜਣ ਐਸੇ ਹਨ, ਜਿੰਨ੍ਹਾਂ ਨਾਲ ਇਹ ਵਾਪਰਦਾ ਹੈ। ਜਦੋਂ ਨਾਮ ਦੀ ਕਮਾਈ ਨੇਤਰ ਬੰਦ ਕਰਕੇ ਕਰੀਏ ਅਤੇ ਰੱਸ ਆਉਣਾ ਸ਼ੁਰੂ ਹੋ ਜਾਏ ਤਾਂ ਪਰਤ ਕੇ ਜਤਨ ਕਰੀਏ ਅੱਖਾਂ ਖੋਲ੍ਹਣ ਦੀ, ਫਿਰ ਧੱਕੇ ਨਾਲ ਅੱਖਾਂ ਬੰਦ ਹੋ ਜਾਂਦੀਆਂ ਹਨ। ਕਦੀ ਤਜਰਬਾ ਕਰਕੇ ਦੇਖੋ। ਨੇਤਰ ਬੰਦ ਕਰਕੇ ਕੋਈ ਘੰਟਾ, ਦੋ ਘੰਟੇ ਬੈਠਦਾ ਹੈ। ਉਹਦੀਆਂ ਅੱਖਾਂ ਪਰਤ ਕੇ ਜਤਨ ਕਰੇ ਖੁਲ੍ਹਦੀਆਂ ਨਹੀਂ।

ਪਿਆਰਿਉ ! ਪਾਖੰਡ ਕਰਨ ਵਾਲਾ ਅੱਖਾਂ ਪਾਖੰਡ ਕਰਕੇ ਮੀਟਦਾ ਹੈ। ਉਹਦੀਆਂ ਮੀਟੀਆਂ ਹੋਈਆਂ ਅੱਖਾਂ ਵੀ ਖੁਲ੍ਹੀਆਂ ਹਨ। ਪਰ ਸੱਚ ਜਾਣੋ, ਜਿਹੜਾ ਅੰਦਰ ਦੇ ਰੱਸ ਵਿਚ ਜੁੜ ਜਾਂਦਾ ਹੈ, ਉਹ ਅੱਖਾਂ ਖੋਲ੍ਹਣ ਦਾ ਜਤਨ ਕਰੇ, ਤਾਂ ਬਦੋ ਬਦੀ ਨੇਤਰ ਆਪਣੇ ਆਪ ਬੰਦ ਹੋ ਜਾਂਦੇ ਹਨ। ਹੁਣ ਉਥੇ ਭਾਈ ਮਰਦਾਨਾ ਜੀ ਦੇ ਜਿਹੜੇ ਸ਼ਬਦ ਹਨ, ਉਹ ਉਸ ਗੱਲ ਨੂੰ ਹੋਰ ਖੋਲ੍ਹਣਗੇ। ਗੁਰੂ ਨਾਨਕ ਦੇਵ ਜੀ ਇਕ ਮਨ ਹੋ ਕੇ ਭਗਤੀ ਕਰਦੇ ਹਨ ਤੇ ਕਿਹੜੀ ਥਾਂ 'ਤੇ, ਕਿਹੜੇ ਰੱਸ ਵਿਚ ਜਾ ਟਿਕਦੇ ਹਨ। ਕੀਰਤਨ ਦੀ ਸਮਾਪਤੀ ਹੋਈ, ਨੇਤਰ ਬੰਦ ਸਨ। ਜਦੋਂ ਖੁੱਲ੍ਹੇ ਤੇ ਭਾਈ ਮਰਦਾਨਾ ਜੀ ਨੇ ਆਪਣੀ ਰਸਨਾ ਤੋਂ ਇਹ ਸ਼ਬਦ ਕਹੇ। ਇਹ ਬਚਨ ਹਨ ਪੁਰਾਤਨ ਜਨਮ ਸਾਖੀ ਦੇ – ਬਾਬਾ ਐਹ ਲੈ ਆਪਣੀ ਤਾਰ ਤੇ ਅਸਾਂ ਨੂੰ ਵਿਦਿਆ ਕਰ ਆਪਣੇ ਨਾਲੋਂ। ਤਾਰ ਦਾ ਮਤਲਬ ਆਪਣੀ ਰਬਾਬ ਲਉ ਤੇ ਸਾਨੂੰ ਆਪਣੇ ਤੋਂ ਵਿਦਾਇਗੀ ਦਿਉ। ਹਜ਼ੂਰ ਹੱਸ ਪਏ। ਕਹਿਣ ਲੱਗੇ ਵੇ ਮਰਦਾਨਿਆ ! ਕੀ ਗੱਲ, ਤੂੰ ਕਿਉਂ ਵਿਦਾਇਗੀ ਚਾਹੁੰਦਾ ਪਿਆ ਹੈਂ। ਤੇ ਮਰਦਾਨੇ ਦਾ ਉਤਰ ਸੀ – ਤੂੰ ਅਤੀਤ ਮਹਾਂਪੁਰਖ ਹੈਂ। ਹੁਣ ਅਤੀਤ ਤੇ ਮਹਾਂ ਪੁਰਖ ਸ਼ਬਦ ਵਰਤੇ ਹਨ। ਇਹਦਾ ਮਤਲਬ ਮਰਦਾਨਾ ਇੰਦਰੀਆਂ 'ਤੇ ਜੀਊਣ ਵਾਲਾ ਸਿੱਖ ਨਹੀਂ, ਉਹਨੂੰ ਪਤਾ ਲੱਗ ਗਿਆ ਸੀ ਕਿ ਜਿਸਦੇ ਨਾਲ ਮੈਂ ਤਾਰ ਵਜਾਉਂਦਾ ਪਿਆ ਹਾਂ, ਇਹ ਭਾਰੀ ਮਹਾਂਪੁਰਖ ਹੈ। ਤੂੰ ਅਤੀਤ ਮਹਾਂ ਪੁਰਖ ਹੈਂ। ਵਸਦੀ ਜਾਏ ਨਹੀਂ ਉਜਾੜ ਉਜਾੜ ਰਹੇ। ਤੂੰ ਉਜਾੜ ਵਿਚ ਚੱਲਦਾ ਹੈਂ। ਵਸਦੀ ਵਿਚ ਜਾਂਦਾ ਨਹੀਂ, ਅਸਾਂ ਨੂੰ ਵਿਦਿਆ ਕਰ ਆਪਣੇ ਨਾਲੋਂ। ਬਾਬਾ ਜੀ ਉਥੇ ਮੁਸਕਰਾ ਕੇ ਨੈਣ ਭਰੇ ਪਏ ਸਨ ਰਹਿਮਤ ਨਾਲ ਤੇ ਭਾਈ ਮਰਦਾਨੇ 'ਤੇ ਨਜ਼ਰ ਟਿਕਾ ਕੇ ਕਹਿਣ ਲੱਗੇ, ਵੇ ਮਰਦਾਨਿਆ ! ਅਸਾਂ ਦੀ ਤੇਰੇ ਉਪਰ ਬਹੁਤ ਖ਼ੁਸ਼ੀ ਹੈ। ਤੇ ਜਦੋਂ ਇਤਨੇ ਸ਼ਬਦ ਕਹੇ ਤਾਂ ਅੱਗੋਂ ਫੇਰ ਬੋਲ ਪਿਆ। ਕਹਿਣ ਲੱਗਾ ਬਾਬਾ ਸੁਭਾਨ ਤੇਰੀ ਖ਼ੁਸ਼ੀ ਨੂੰ, ਸਲਾਮਤ ਤੇਰੀ ਖ਼ੁਸ਼ੀ, ਪਰ ਅਸਾਂ ਨੂੰ ਵਿਦਿਆ ਕਰ ਆਪਣੇ ਨਾਲੋਂ। ਹਜ਼ੂਰ ਨੇ ਪਿਆਰ ਨਾਲ ਇਹ ਸ਼ਬਦ ਕਹੇ, ਵੇ ਮਰਦਾਨਿਆ ! ਕਿਵੇਂ ਰਹਿ ਪੈ ਅਸਾਂ ਦੇ ਨਾਲ। ਤੂੰ ਦੱਸ ਤੈਨੂੰ ਕੀ ਚਾਹੀਦਾ ਹੈ। ਪਕੜ ਆਪਣੀ ਤਾਰ, ਰਬਾਬ, ਪਕੜ

ਤੂੰ ਕਿਵੇਂ ਸਾਡੇ ਨਾਲ ਰਹਿ ਤਾਂ ਸਹੀ। ਤੇ ਮਰਦਾਨੇ ਨੇ ਉਥੇ ਜਿਹੜੀਆਂ ਦਾਤਾਂ ਮੰਗੀਆਂ, ਮੇਰੇ ਗੁਰੂ ਨਾਨਕ ਦੇ ਜੱਪ ਤੋਂ ਬਾਅਦ ਉਹਦੇ ਅੰਦਰ ਨੂੰ ਕੁਝ ਅਨੁਭਵ ਹੋਇਆ ਸੀ। ਕਹਿਣ ਲੱਗਾ, ਰਹਾਂ ਤੁਸਾਂ ਨਾਲ ਕਿਵੇਂ ? ਜਿਵੇਂ ਤੈਨੂੰ ਭੁੱਖ ਨੀਂਦ ਨਾ ਸਤਾਏ, ਇਵੇਂ ਮੈਨੂੰ ਵੀ ਭੁੱਖ ਨੀਂਦ ਨਾ ਆਵੇ। ਜਿਵੇਂ ਬਾਬਾ ਤੁਹਾਨੂੰ ਭੁੱਖ ਨੀਂਦ ਨਹੀਂ ਸਤਾਉਂਦੀ ਤੇ ਤੁਸੀਂ ਕਿਰਪਾ ਕਰੋ ਇਹ ਭੁੱਖ ਨੀਂਦ ਮੈਨੂੰ ਵੀ ਨਾ ਸਤਾਏ। ਤੇ ਨਾਲ ਬਚਨ ਕਿਹਾ – ਰਹਾਂ ਤੁਸਾਂ ਨਾਲ, ਪਰ ਜਿਸ ਰੱਸ ਨੂੰ ਤੁਸੀਂ ਮਾਣਦੇ ਹੋ, ਮੈਨੂੰ ਕਿਰਪਾ ਕਰਕੇ ਅੰਦਰ ਦੇ ਰੱਸ ਦੀ ਦਾਤ ਦਿਉ। ਤੀਸਰਾ ਬਚਨ ਕਿਹਾ – ਰਹਾਂ ਤੁਸਾਂ ਨਾਲ ਪਰ ਇਕ ਕਿਰਪਾ ਕਰੋ ਮੇਰੇ ਕੀਤੇ ਹੋਏ ਕਰਮਾਂ ਨੂੰ ਕਦੀ ਵੀ ਵਿਚਾਰਿਉ ਨਾ, ਕਿਉਂਕਿ ਮੈਂ ਜਿਹੜੇ ਕਰਮ ਕਰਦਾ ਹਾਂ, ਕਰਮਾਂ ਕਰਕੇ ਲੇਖਾ ਕੀਤਿਆਂ ਮੈਂ ਛੁਟਨਾ ਨਹੀਂ। ਮੈਨੂੰ ਦੂਰ ਕਰ ਅੰਦਰ ਦੀ ਭੁੱਖ ਦੇ ਦੁੱਖ ਤੋਂ, ਮੇਰੇ ਅੰਦਰ ਨੂੰ ਬਖ਼ਸ਼ ਦੇ ਰੱਸ। ਤੇ ਹਜ਼ੂਰ ਕਿਰਪਾਲੂ ਨੇ ਅਗਲਾ ਬਚਨ ਕਿਹਾ – ਵੇ ਮਰਦਾਨਿਆ, ਤੇਰੇ ਤਾਈਂ ਨਿਹਾਲ ਕੀਆ। ਉਥੇ ਪੁਰਾਤਨ ਜਨਮ ਸਾਖੀ ਵਾਲਾ ਲਿਖਦਾ ਹੈ – ਤਬ ਮਰਦਾਨਾ ਬਾਬੇ ਦੀ ਪੈਰੀ ਪੜਿਆ। ਇਕੋ ਦਮ ਭਾਈ ਮਰਦਾਨਾ ਜੀ ਗੁਰੂ ਨਾਨਕ ਸਾਹਿਬ ਦੇ ਚਰਨਾਂ ਵਿਚ ਡਿੱਗ ਪਏ। ਤੇ ਡਿਗਿਆਂ ਸਾਰ ਹੋਇਆ ਕੀ ? ਕਹਿਣ ਲੱਗੇ ਕਿ ਅਨੇਕਾਂ ਵਸਤੂਆਂ ਮਿਲੀਆਂ, ਅਗਮ ਨਿਗਮ ਦੀ ਸੋਝੀ ਹੋਈ। ਬਾਬੇ ਨਾਨਕ ਦੇ ਚਰਨਾਂ ਵਿਚ ਡਿੱਗਣ ਦੀ ਦੇਰ ਸੀ ਕਿ ਇਕ ਮਰਦਾਨੇ, ਇਕ ਤਾਰ ਵਜਾਉਣ ਵਾਲੇ ਸੱਜਣ ਨੂੰ ਅਗਮ ਨਿਗਮ ਦੀ ਸੋਝੀ ਹੋ ਗਈ। ਇਕ ਮਨ ਹੋ ਕੇ ਭਗਤੀ ਕੀਤੀ। ਗੋਬਿੰਦ ਨੂੰ ਤਨ, ਮਨ ਤੇ ਧਨ ਦੇ ਕੇ ਸਾਨੂੰ ਭਗਤੀ ਦੀ ਪ੍ਰੇਰਨਾ ਦੇਣ ਲੱਗੇ, ਤੇ ਬਾਣੀ ਵਿਚ ਬਚਨ ਕੀਤੇ ਕਿ ਪਿਆਰਿਉ ! ਜੇ ਜ਼ਿੰਦਗੀ ਵਿਚ ਕੁਝ ਖੱਟਣਾ ਹੈ ਤਾਂ ਰੱਬ ਦੀ ਭਗਤੀ ਵਾਲੇ ਪਾਸੇ ਨੂੰ ਕਦੀ ਢਿਲਿਆਂ ਨਾ ਪੈਣ ਦਿਆ ਜੇ। ਸਾਨੂੰ ਇਹ ਸ਼ਬਦ ਕਹੇ–

*ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਾਲੀਐ॥*
*ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥*
*ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥*
*ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ॥*

ਕਹਿੰਦੇ ਹਨ ਕਿ ਜ਼ਿੰਦਗੀ ਇਸ ਢੰਗ ਨਾਲ ਜੀਉ ਕਿ ਰੱਬ ਵਾਲਾ ਪਾਸਾ ਕਦੀ ਸਾਡਾ ਹਾਰਿਆ ਨਾ ਜਾਏ।

*ਕਿਛੁ ਲਾਹੇ ਉਪਰਿ ਘਾਲੀਐ॥*

(ਆਸਾ ਦੀ ਵਾਰ)

ਜਪੋ, ਕਿਉਂਕਿ ਜੱਪਣਾ ਹੀ ਲਾਹਾ ਹੈ। ਮੇਰੇ ਬਾਬਾ ਨਾਨਕ ਜੀ ਨੇ ਕਿਹਾ–

*ਤਉ ਦੇਵਾਨਾ ਜਾਣੀਐ ਜਾ ਭੈ ਦੀਵਾਨਾ ਹੋਇ॥*
*ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ॥ ੨॥*

*ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ॥*

ਏਕਾ ਕਾਰ ਕੀ ਹੈ ?

*ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ*

(ਅੰਗ ੧੪੦੫)

ਕਹਿਣ ਲੱਗੇ-

*ਜਾ ਏਕਾ ਕਾਰ ਕਮਾਇ॥*

*ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ॥*

(ਅੰਗ ੯੯੧)

ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਉਸ ਪਰਮਾਤਮਾ ਦੀ ਭਗਤੀ ਇਕ ਮਨ ਹੋ ਕੇ ਕਰਦੇ ਹਨ। ਸਤਿਗੁਰੂ ਨਾਨਕ ਸਾਹਿਬ ਜੀ ਦੀ ਭਗਤੀ ਨੂੰ ਦੇਖ ਕੇ ਭੱਟ ਜੀ ਨੇ ਜਾਂ ਭਾਈ ਗੁਰਦਾਸ ਜੀ ਨੇ ਆਪਣੀ ਰਸਨਾ ਦੇ ਵਿਚੋਂ, ਜਿੰਨ੍ਹਾਂ ਨੇ ਵੀ ਉਸ ਭਗਤੀ ਦਾ ਥੋੜਾ ਜਿਹਾ ਰੱਸ ਮਾਣਿਆ, ਉਹਨਾਂ ਦੀ ਰਸਨਾ ਤੋਂ ਇਹ ਸ਼ਬਦ ਕਹਾਏ। ਗੁਰੂ ਨਾਨਕ ਸਾਹਿਬ ਦੇ ਸਬੰਧੀ ਭਾਈ ਗੁਰਦਾਸ ਜੀ ਨੇ ਇਕ ਅੰਮ੍ਰਿਤ ਬਚਨ ਕਿਹਾ ਹੈ। ਅਸੀਂ ਉਹ ਬਚਨ ਪੜ੍ਹਦੇ ਹਾਂ-

*ਬਾਬੇ ਕੀਤੀ ਸਿਧਿ ਗੋਸਟਿ*

ਕਮਾਈ ਕੀਤੀ। ਆਪ ਜਿਹੜੇ ਕਮਾਈ ਕਰਨ ਵਾਲੇ ਪੁਰਸ਼ ਸਨ, ਸ਼ਬਦ ਨੂੰ ਕਮਾਉਣ ਵਾਲੇ, ਉਹਨਾਂ ਨਾਲ ਗੋਸ਼ਟ ਕੀਤੀ। ਹੋਇਆ ਕੀ ?

*ਸਬਦਿ ਸਾਂਤਿ ਸਿਧਾਂ ਵਿਚਿ ਆਈ।*

ਸਿਧਾਂ ਦੇ ਅੰਦਰ ਟਿਕਾਅ ਆ ਗਿਆ। ਤੇ ਸਿਧਾਂ ਨੇ ਕਿਹਾ-

*ਧਨੁ ਨਾਨਕ ਤੇਰੀ ਵਡੀ ਕਮਾਈ।*

(ਵਾਰ ੧, ਪੰ: ੪੪)

ਜਿਹੜਾ ਤੇਰਾ ਜੱਪ ਹੈ, ਜਿਹੜਾ ਤੇਰੀ ਕਮਾਈ ਹੈ, ਜਿਹੜੀ ਤੇਰੀ ਸਾਧਨਾ ਹੈ, ਬਾਬਾ ਨਾਨਕਾ, ਤੂੰ ਧੰਨ ਹੈਂ। ਤੇਰੀ ਕਮਾਈ ਦਾ ਕੋਈ ਅੰਤ ਨਹੀਂ ਪਾ ਸਕਦਾ। ਭੱਟ ਜੀ ਨੇ ਅੱਜ ਦੇ ਇਸ ਪਵਿੱਤਰ ਸਵੱਈਏ ਵਿਚ ਪਹਿਲਾ ਬਚਨ ਇਹ ਕੀਤਾ-

*ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ*

ਸਤਿਗੁਰਿ ਦੇ ਰਾਰੇ ਨੂੰ ਸਿਹਾਰੀ ਹੈ, ਨਾਨਕਿ ਦੇ ਕਕੇ ਨੂੰ ਸਿਹਾਰੀ ਹੈ ਤੇ ਭਗਤਿ ਦੇ ਤਤੇ ਨੂੰ ਸਿਹਾਰੀ ਹੈ। ਇਹਦੇ ਅਰਥ ਕਰਾਂਗੇ ਕਿ ਸਤਿਗੁਰੂ ਨਾਨਕ ਦੇਵ ਜੀ ਨੇ ਇਕ ਮਨ ਹੋ ਕੇ ਪ੍ਰਮਾਤਮਾ ਦੀ ਭਗਤੀ ਕੀਤੀ। ਇਕ ਮਨ ਭਗਤੀ ਕਰਦਿਆਂ

*ਤਨੁ ਮਨੁ ਧਨੁ ਗੋਬਿੰਦ ਦੀਅਉ॥*

ਗੋਬਿੰਦ ਦੇ ਚਰਨਾਂ ਵਿਚ ਸਭ ਕੁਝ ਸਮਰਪਿਤ ਕਰ ਦਿੱਤਾ। ਫਿਰ ਕਹਿੰਦੇ ਹਨ ਕਿ ਇਹਨਾਂ ਦੀ ਭਗਤੀ ਦੀ ਕਿਰਪਾ ਦਾ ਸਦਕਾ ਹੁਣ ਅੱਗੇ - ਅੰਗਦਿ=ਗੁਰੂ ਅੰਗਦ ਦੇਵ ਜੀ ਨੇ ਅਨੰਤ=ਅਨੰਤ ਦਾ ਅਰਥ ਹੈ ਜਿਹਦਾ ਅੰਤ ਨਹੀਂ ਪਾਇਆ ਜਾ ਸਕਦਾ। ਮੂਰਤਿ=ਉਹਦੀ ਮੂਰਤ ਨੂੰ ਨਿਜ ਧਾਰੀ=ਆਪਣੇ ਅੰਦਰ ਧਾਰਨ ਕਰ ਲਿਆ।

*ਅੰਗਦਿ ਅਨੰਤ ਮੂਰਤਿ ਨਿਜ ਧਾਰੀ*

ਧੰਨ ਗੁਰੂ ਅੰਗਦ ਸਾਹਿਬ ਕ੍ਰਿਪਾਲੂ ਜੀ ਨੇ ਉਸ ਅਨੰਤ ਪ੍ਰਮਾਤਮਾ ਦੀ ਤਸਵੀਰ ਨੂੰ ਆਪਣੇ ਅੰਦਰ ਧਾਰਨ ਕਰ ਲਿਆ।

*ਅਗਮ ਗ੍ਯਾਨਿ ਰਸਿ ਰਸ੍ਯਉ ਹੀਅਉ॥*

ਉਹ ਪ੍ਰਮਾਤਮਾ ਗਮਤਾ ਤੋਂ ਰਹਿਤ ਹੈ, ਜਿਹਦੇ ਤੱਕ ਪਹੁੰਚ ਨਹੀਂ। ਧੰਨ ਗੁਰੂ ਅੰਗਦ ਸਾਹਿਬ ਨੇ ਉਸ ਪ੍ਰਮਾਤਮਾ ਦੇ ਅਗੰਮ ਗਿਆਨ ਦੀ ਬਰਕਤ ਦੇ ਨਾਲ ਉਸ ਨਾਮ ਦੇ ਰੱਸ ਨੂੰ ਆਪਣੇ ਹਿਰਦੇ ਵਿਚ ਧਾਰਨ ਕਰ ਲਿਆ। ਹਜ਼ੂਰ ਬਾਬੇ ਨਾਨਕ ਜੀ ਨੇ ਜਿਹੜੀ ਭਗਤੀ ਕੀਤੀ, ਉਹਦੀ ਬਦੌਲਤ ਗੁਰੂ ਅੰਗਦ ਸਾਹਿਬ ਦਾ ਹਿਰਦਾ ਰੱਸ ਵਿਚ ਆ ਗਿਆ। ਉਹਨਾਂ ਦੇ ਅੰਦਰ ਕੈਸਾ ਰੱਸ ਆਇਆ ? ਉਹਨਾਂ ਦੇ ਬਚਨਾਂ ਵਿਚੋਂ ਕੁਝ ਸਲੋਕਾਂ ਦੀ ਵਿਚਾਰ ਕਰਾਂਗੇ ਕਿ ਗੁਰੂ ਅੰਗਦ ਸਾਹਿਬ ਨੇ ਉਸ ਅਨੰਤ ਨੂੰ ਆਪਣੇ ਅੰਦਰ ਧਾਰਨ ਕਰ ਲਿਆ ਤੇ ਕਿਸੇ ਨਾਮ ਦੇ ਰੱਸ ਵਿਚ ਟਿੱਕ ਗਏ। ਹੁਣ ਰਾਤ ਦਾ ਚੌਥਾ ਪਹਿਰ ਆਉਂਦਾ ਹੈ। ਅਸੀਂ ਉਸ ਨੂੰ ਅੰਮ੍ਰਿਤ ਵੇਲਾ ਕਹਿ ਲਈਏ। ਅੰਮ੍ਰਿਤ ਵੇਲੇ ਤਾਰੇ ਚਮਕਦੇ ਹਨ। ਜਿਹੜਾ ਰੱਸ ਬਾਬੇ ਨਾਨਕ ਨੇ ਮਾਣਿਆ, ਉਹ ਰੱਸ ਗੁਰੂ ਅੰਗਦ ਸਾਹਿਬ ਜੀ ਦੀ ਝੋਲੀ ਵਿਚ ਦੇ ਗਏ। ਬਾਬੇ ਨਾਨਕ ਤੇ ਗੁਰੂ ਅੰਗਦ ਸਾਹਿਬ ਦੋਨਾਂ ਦੇ ਬਚਨ ਅੱਗੇ ਰੱਖ ਕੇ ਪੜ੍ਹੀਏ ਕਿ ਉਹ ਰੱਸ ਗੁਰੂ ਅੰਗਦ ਸਾਹਿਬ ਵਿਚ ਕਿਵੇਂ ਹੈ। ਬਾਬਾ ਨਾਨਕ ਜੀ ਨੇ ਮਾਰੂ ਰਾਗ ਨੂੰ ਸ਼ੁਰੂ ਕਰਦਿਆਂ ਸਲੋਕ ਕਿਹਾ ਹੈ-

*ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ॥*
*ਨਾਨਕ ਸਰਣਿ ਤੁਹਾਰੀਆ ਪੇਖਉ ਸਦਾ ਹਜੂਰਿ॥ ੧॥*
*ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ॥*

ਕਿ ਪਿਛਲ ਰਾਤੀ ਸਦੇ ਪੈਂਦੇ ਹਨ, ਅਵਾਜ਼ਾਂ ਪੈਂਦੀਆਂ ਹਨ। ਨਾਮ ਸਿਮਰਨ ਕਰਨ ਵਾਲਿਆਂ ਨੂੰ ਪ੍ਰਮਾਤਮਾ ਕੂਕ ਕੂਕ ਕੇ ਉਠਾਂਦਾ ਪਿਆ ਹੈ। ਪਿਛਲ ਰਾਤੀ ਜਿਹਨਾਂ ਨੂੰ ਸਦੇ ਪੈਂਦੇ ਹਨ, ਉਹ ਆਪਣਾ ਆਲਸ ਤਿਆਗ ਕੇ, ਆਪਣੇ ਪਿਆਰੇ ਦੀ ਅਵਾਜ਼ ਸੁਣ ਕੇ ਉੱਠ ਬੈਠਦੇ ਹਨ।

*ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ॥*

ਜਿੰਨ੍ਹਾਂ ਪਿਛਲ ਰਾਤ ਬੰਦਗੀ ਕੀਤੀ, ਉਹਨਾਂ ਲਈ ਛੱਤਰ, ਉਹਨਾਂ ਲਈ ਰੱਥ, ਉਹਨਾਂ ਲਈ ਖ਼ੇਮੇ, ਉਹਨਾਂ ਲਈ ਦੁਨੀਆਂ ਦਾ ਹਰ ਸੁੱਖ ਪੈਦਾ ਕਰ ਦਿੱਤਾ। ਕਹਿਣ ਲੱਗੇ

ਪਿਆਰਿਆ !

*ਜਿਨੀ ਤੇਰਾ ਨਾਮੁ ਧਿਆਇਆ*

ਜਿਸਨੇ ਅੰਮ੍ਰਿਤ ਵੇਲੇ ਤੇਰੇ ਨਾਮ ਨੂੰ ਧਿਆਇਆ

*ਤਿਨ ਕਉ ਸਦਿ ਮਿਲੇ॥*

(ਅੰਗ ੯੮੯)

ਉਹਨਾਂ ਨੂੰ ਸਦ ਕੇ ਬਾਬਾ ਨਾਨਕ ਕਹਿੰਦੇ ਹਨ ਕਿ ਪ੍ਰਮਾਤਮਾ ਇਹ ਦਾਤਾਂ ਦੇਂਦਾ ਪਿਆ ਹੈ। ਇਹਦਾ ਮਤਲਬ ਅੰਮ੍ਰਿਤ ਵੇਲੇ ਦੀ ਗੱਲ ਕੀਤੀ ਬਾਬਾ ਨਾਨਕ ਜੀ ਨੇ। ਜਪੁਜੀ ਸਾਹਿਬ ਵਿਚ ਕਿਹਾ-

*ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥*

ਤੇ ਬਾਬਾ ਜੀ ਉਤਰ ਦੇਂਦੇ ਹਨ-

*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥*

(ਜਪੁਜੀ ਸਾਹਿਬ)

ਤੇ ਜਦੋਂ ਗੁਰੂ ਅੰਗਦ ਸਾਹਿਬ ਜੀ ਦੇ ਅੰਦਰ ਪ੍ਰਮਾਤਮਾ ਦੀ ਮੂਰਤ ਟਿਕ ਗਈ ਤਾਂ ਹਜ਼ੂਰ ਦਾ ਇਕ ਬਚਨ ਅਸੀਂ ਪੜ੍ਹਦੇ ਹਾਂ-

*ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥*
*ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥*
*ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ॥*
*ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥*

(ਅੰਗ ੧੩੯)

ਹੁਣ ਇਸ ਅਵਸਥਾ ਨੂੰ ਗੁਰੂ ਅੰਗਦ ਸਾਹਿਬ ਮਾਣਦੇ ਪਏ ਹਨ। ਹਜ਼ੂਰ ਨੇ ਜਿਹੜੇ ਸ਼ਬਦ ਕਹੇ, ਹੁਣ ਇਹਦੇ ਅਰਥ ਅਸੀਂ ਆਮ ਕਰਦੇ ਹਾਂ - ਅਖੀ ਬਾਝਹੁ ਵੇਖਣਾ ਦਾ ਅਰਥ ਹੈ ਪਰਾਇਆ ਰੂਪ ਦੇਖਣਾ ਬੰਦ ਕਰ ਦਿੱਤਾ। ਵਿਣੁ ਕੰਨਾ ਦਾ ਅਰਥ ਹੈ ਨਿੰਦਿਆ ਸੁਣਨੀ ਬੰਦ ਕਰ ਦਿੱਤੀ। ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਵਿਚ ਚੁਭੀ ਮਾਰੋ ਤਾਂ ਗੱਲ ਫਿਰ ਉਥੇ ਰਹਿ ਗਈ ਕਿ ਪਰਾਇਆ ਰੂਪ ਨਹੀਂ ਦੇਖਣਾ, ਚੁਗਲੀ ਨਿੰਦਿਆ ਨਹੀਂ ਕਰਨੀ। ਗੁਰੂ ਅੰਗਦ ਸਾਹਿਬ ਉਥੇ ਮਿਲਣ ਦੀ ਗੱਲ ਕਰ ਰਹੇ ਹਨ। ਕਹਿੰਦੇ ਹਨ ਕਿ ਮਿਲਣਾ ਕੀ ਹੈ। ਪਿਆਰਿਉ ! ਸਾਡੇ ਅੰਦਰ ਪ੍ਰਮਾਤਮਾ ਨੇ ਨੇਤਰ ਦਿੱਤੇ ਸੂਝ ਦੇ। ਉਹ ਗਿਆਨ ਦੇ ਨੇਤਰ ਜਿਹਦੇ ਅੰਦਰ ਸੂਝ ਦਾ ਸੁਰਮਾ ਪੈ ਜਾਂਦਾ ਹੈ। ਸੰਸਾਰ ਦੇ ਲੋਕ ਅੱਖਾਂ ਖੋਲ੍ਹ ਕੇ ਸਭ ਕੁਝ ਦੇਖਦੇ ਹਨ, ਪਰ ਕਰਤਾਰ ਨੂੰ ਦੇਖਿਆ ਜਾਂਦਾ ਹੈ ਅੱਖਾਂ ਬੰਦ ਕਰਕੇ। ਹੁਣ ਅਖੀ ਬਾਝਹੁ ਦੇਖਣਾ ਇਹ ਅੱਖਾਂ ਕਿਹੜਆਂ ਹਨ ? ਬਾਬਾ ਜੀ ਨੇ ਕਿਹਾ-

*ਨਾਨਕ ਸੇ ਅਖੜੀਆ ਬਿਅੰਨਿ ਜਿੰਨੀ ਡਿਸੰਦੋ ਮਾ ਪਿਰੀ॥*

(ਅੰਗ ੧੧੦੦)

ਜਿੰਨ੍ਹਾਂ ਨੇ ਮੇਰੇ ਪਿਆਰੇ ਨੂੰ ਦੇਖਿਆ, ਉਹ ਕਿਹੜੀਆਂ ਅੱਖਾਂ ਹਨ ? ਹੁਣ ਇਹਨਾਂ
13 ਅੱਖਾਂ ਤੋਂ ਉਪਰ ਉੱਠ ਕੇ ਇਕ ਉਹ ਅੰਦਰ ਦੀ ਅੱਖ ਹੈ, ਜਿਹਦੇ ਨਾਲ ਪਿਆਰੇ ਦੇ ਦੀਦਾਰ ਪਏ ਕਰਦੇ ਹਨ। ਹਜ਼ੂਰ ਕ੍ਰਿਪਾਲੂ ਜੀ ਕਹਿੰਦੇ ਹਨ-

*ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥*

ਪਰ ਜਿਹੜਾ ਜੱਪ ਤੱਪ ਵਾਲੇ ਪਾਸੇ ਪੈਂਦਾ ਹੈ ਪਿਆਰਿਆ ! ਉਹਦੇ ਬਾਹਰਲੇ ਹੱਥਾਂ ਨੂੰ ਛੱਡ, ਉਹ ਅੰਦਰ ਦੇ ਹੱਥਾਂ ਨਾਲ ਮਾਲਕ ਦੀ ਸੇਵਾ ਕਰਦਾ ਪਿਆ ਹੈ। ਗੁਰੂ ਅੰਗਦ ਸਾਹਿਬ ਕਹਿਣ ਲੱਗੇ, ਸਿੱਖੋ !

*ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ॥*

ਬੋਲਦੀ ਤਾਂ ਜੀਭ ਹੈ ਪਰ ਸਾਹਿਬ ਕਹਿੰਦੇ ਹਨ, ਨਹੀਂ, ਜ਼ਬਾਨ ਤੋਂ ਬਿਨਾਂ ਜਿਹੜਾ ਅੰਦਰ ਜੱਪਦਾ ਹੈ, ਜਿਸ ਨੂੰ ਸਾਹਿਬ ਨੇ ਕਿਹਾ ਹੈ ਕਿ ਪਿਆਰਿਉ ! ਹਿਰਦੇ ਨਾਲ ਟਿੱਕ ਕੇ ਉਸ ਮਾਲਕ ਦੀ ਯਾਦ ਵਿਚ ਜੁੜੋ। ਗੁਰੂ ਅੰਗਦ ਸਾਹਿਬ ਕਹਿੰਦੇ ਹਨ ਕਿ-

*ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥ ੧॥*

(ਅੰਗ ੧੩੯)

ਦੇਖੋ, ਇਸ ਤਰੀਕੇ ਨਾਲ ਪਿਆਰੇ ਦੀ ਪ੍ਰਾਪਤੀ ਹੈ। ਮੈਂ ਇਕ ਅਰਜ਼ ਕਰਨੀ ਚਾਹੁੰਦਾ ਹਾਂ ਕਿ 1532 ਤੋਂ ਲੈ ਕੇ 1539 ਤੱਕ ਸਾਧਨਾ ਹੈ ਬਾਬਾ ਲਹਿਣਾ ਜੀ ਦੀ। ਹੁਣ ਬਾਬਾ ਲਹਿਣਾ ਜੀ ਗੁਰੂ ਅੰਗਦ ਬਣ ਗਏ। ਮਾਂ ਬਾਪ ਨੇ ਨਾਮ ਲਹਿਣਾ ਰੱਖਿਆ ਹੈ। ਤੇ ਚੇਤੇ ਰੱਖੋ, ਗੁਰੂ ਨੇ ਉਹਨਾਂ ਨੂੰ ਨਾਮ ਦਿੱਤਾ ਅੰਗਦ। ਅੰਗਦ ਦਾ ਅੱਖਰੀ ਅਰਥ ਹੈ ਆਪਣੇ ਸਰੀਰ ਦਾ ਅੰਗ ਤੇ ਬਚਨ ਵੀ ਕਹੇ ਹਨ – ਸੁਣ ਪੁਰਖਾ, ਤੂੰ ਲਹਿਣਾ ਭਇਆ। ਤੂੰ ਅਸਲ ਵਿਚ ਲਹਿਣਾ ਹੈ, ਹਮ ਦੇਣਾ ਰਹਾ। ਅਸੀਂ ਤੇਰਾ ਦੇਣਾ ਹੈ। ਗੁਰੂ ਨਾਨਕ ਸਾਹਿਬ ਨੇ ਇਕ ਮਨ ਹੋ ਕੇ ਭਗਤੀ ਕੀਤੀ। ਗੁਰੂ ਅੰਗਦ ਸਾਹਿਬ ਨੇ ਸਾਰੇ ਖ਼ਜ਼ਾਨੇ ਨੂੰ ਅੰਦਰ ਸਮੋ ਲਿਆ। ਹਿਰਦੇ ਨੂੰ ਰੱਸ ਵਿਚ ਟਿਕਾਇਆ ਤੇ ਬਾਬਾ ਅਮਰਦਾਸ ਕਿਰਪਾਲੂ ਜੀ ਨੇ ਕਰਤਾਰ ਨੂੰ ਵੱਸ ਕਰ ਲਿਆ।

*ਗੁਰਿ ਅਮਰਦਾਸਿ ਕਰਤਾਰੁ ਕੀਅਉ ਵਸਿ ਵਾਹੁ ਵਾਹੁ ਕਰਿ ਧ੍ਯਾਇਯਉ॥*

ਉਸ ਨੂੰ ਵਾਹ-ਵਾਹ ਕਹਿ ਕੇ, ਧੰਨ-ਧੰਨ ਕਹਿ ਕੇ ਧਿਆਇਆ ਤੇ ਜਦੋਂ ਬਾਬਾ ਅਮਰਦਾਸ ਬੈਠੇ ਤਾਂ ਇਹ ਹੁਣ ਕੀ ਲੈ ਕੇ ਆਏ ? ਗੁਰੂ ਅਮਰਦਾਸ ਗੋਇੰਦਵਾਲ ਸਾਹਿਬ ਬੈਠੇ ਹਨ। ਉਥੇ ਫਿਰ ਇਕ ਬਚਨ ਕਿਹਾ ਭੱਟਾਂ ਨੇ ਕਿ ਗੁਰੂ ਅੰਗਦ ਸਾਹਿਬ ਪਾਤਿਸ਼ਾਹ ਤੋਂ ਕ੍ਰਿਪਾ ਇਹ ਮਿਲੀ। ਸਤਿਗੁਰੂ ਅਮਰਦਾਸ ਜੀ ਦੇ ਸੱਜੇ ਹੱਥ ਵਿਚ ਪਦਮ ਲਿਸ਼ਕਦਾ ਪਿਆ ਹੈ। ਦੁਨੀਆਂ ਦੀਆਂ ਤਾਕਤਾਂ ਗੁਰੂ ਅਮਰਦਾਸ ਦੇ ਸੱਜੇ ਹੱਥ ਵਿਚ ਹਨ। ਕਹਿਣ ਲੱਗੇ ਕਿ

ਜਿਹੜੀਆਂ ਰਿੱਧੀਆਂ ਹਨ ਉਹ ਗੁਰੂ ਅੰਗਦ ਸਾਹਿਬ, ਗੁਰੂ ਅਮਰਦਾਸ ਦੇ ਖੱਬੇ ਹੱਥ ਵਿਚ ਹਨ। ਤੇ ਇਹ ਜਿਹੜੀਆਂ ਸਿੱਧੀਆਂ ਹਨ, ਇਹ ਸਾਹਮਣੇ ਖਲੋ ਕੇ ਗੁਰੂ ਅੰਗਦ ਸਾਹਿਬ ਦੇ ਪਵਿੱਤਰ ਮੁਖ ਵਿਚੋਂ ਜੀਭ ਨੂੰ ਦੇਖਦੀਆਂ ਹਨ ਕਿ ਸਾਨੂੰ ਹੁਕਮ ਕਰ ਤਾਂ ਸਹੀ, ਅਸੀਂ ਤੇਰੀ ਸੇਵਾ ਕਰੀਏ। ਜਿਹੜੀਆਂ ਰਿੱਧੀਆਂ ਤਿੰਨਾਂ ਲੋਕਾਂ ਨੂੰ ਮੋਹੀ ਬੈਠੀਆਂ ਹਨ, ਬਾਬੇ ਨਾਨਕ ਤੇ ਗੁਰੂ ਅਮਰਦਾਸ ਦੇ ਖੱਬੇ ਪਾਸੇ ਖਲੋਤੀਆਂ ਹਨ। ਹੁਣ ਕਰਤਾਰ ਨੂੰ ਇੰਨਾ ਵੱਸ ਕਰ ਲਿਆ ਕਿ ਗੁਰੂ ਅਮਰਦਾਸ ਜਿਸ ਧਰਤੀ 'ਤੇ ਪੈਰ ਰੱਖਦੇ ਹਨ, ਉਸ ਧਰਤੀ ਦੇ ਪਾਪ ਹੀ ਸੜੀ ਜਾਂਦੇ ਹਨ। ਗੁਰੂ ਜੀ ਨੇ ਵਾਹਿਗੁਰੂ-ਵਾਹਿਗੁਰੂ ਧਿਆਹ ਕੇ ਕਰਤਾਰ ਨੂੰ ਵੱਸ ਕਰ ਲਿਆ ਹੈ।

ਪਿਆਰਿਉ ! ਇਸ ਚਾਰ ਅੱਖਰ ਦੇ ਮੰਤਰ ਨੂੰ ਸੁੱਟ ਨਾ ਪਾਇਉ। ਇਸ ਚਾਰ ਅੱਖਰੇ ਮੰਤਰ ਵਿਚ ਇੰਨੀ ਤਾਕਤ ਹੈ ਕਿ ਕਰੋੜਾਂ ਬ੍ਰਹਿਮੰਡਾਂ ਦਾ ਠਾਕੁਰ ਇਹਦੇ ਵਿਚ ਆ ਵੱਸਦਾ ਹੈ। ਵਾਹਿਗੁਰੂ ਵਾਹਿਗੁਰੂ ਕਹਿ ਕੇ ਧਿਆਇਆ ਤੇ ਹੁਣ ਅੱਜ ਬਾਬਾ ਅਮਰਦਾਸ ਕਰਤਾਰ ਦਾ ਰੂਪ ਹੋ ਗਏ। ਜੋ ਕਹਿੰਦੇ ਹਨ ਕਰਤਾਰ ਕਰਦਾ ਹੈ। ਕੱਲ੍ਹ ਮੈਂ ਅਰਜ਼ ਕੀਤੀ ਸੀ ਕਿ ਸਰੀਰ ਬਣ ਕੇ ਨਹੀਂ, ਅੱਗ ਵਿਚ ਤਪੇ ਹੋਏ ਲੋਹੇ ਦੀ ਤਰ੍ਹਾਂ ਬਾਬੇ ਅਮਰਦਾਸ ਵਿਚ ਤਾਕਤ ਹੈ। ਗੁਰੂ ਅਮਰਦਾਸ ਜੀ ਨੇ ਕਰਤਾਰ ਨੂੰ ਵੱਸ ਕੀਤਾ ਹੈ। ਪਿਆਰਿਉ ! ਇਕ ਮਨ ਹੋ ਕੇ ਜੱਪਿਆ ਤੇ ਲੋਕਾਂ ਨੇ ਕਹਿ ਦਿੱਤਾ - ਧੰਨ ਬਾਬਾ ਨਾਨਕਾ, ਬਸ ਤੇਰੀ ਕਮਾਈ ਧੰਨ ਹੈ।

ਹੁਣ ਆਏ ਭਾਈ ਜੇਠਾ ਜੀ ਤੇ ਗੁਰੂ ਰਾਮਦਾਸ ਬਣਨ ਲੱਗੇ। ਹੁਣ ਜਿਹੜਾ ਖ਼ਜ਼ਾਨਾ ਕਰਤਾਰਪੁਰ ਤੋਂ ਖਡੂਰ ਸਾਹਿਬ ਤੇ ਖਡੂਰ ਸਾਹਿਬ ਤੋਂ ਗੋਇੰਦਵਾਲ ਸਾਹਿਬ ਆਇਆ ਸੀ, ਉਹ ਖ਼ਜ਼ਾਨਾ ਘਟਿਆ ਨਹੀਂ। ਅੱਜ ਭਾਈ ਜੇਠਾ ਜੀ ਜਿੰਨ੍ਹਾਂ ਨੇ ਆਪਣੇ ਘਰ ਕਦੀ ਇਕੱਠੇ 20 ਰੁਪਏ ਨਹੀਂ ਦੇਖੇ ਹੋਣਗੇ। ਹਕੀਕਤ ਹੈ ਜਿੰਨ੍ਹਾਂ ਨੇ ਆਪਣੇ ਘਰ ਦੇ ਅੰਦਰ ਚਾਰ ਕੱਪੜੇ ਨਵੇਂ ਨਹੀਂ ਹਰ ਸਾਲ ਲਏ ਹੋਣੇ। ਉਹੀ ਪੁਰਾਣੇ ਬਸਤਰ ਧੋਣੇ, ਉਹੀ ਪਾ ਲੈਣੇ ਤੇ ਸੁੱਕੀ ਰੋਟੀ ਮਿਲਣੀ। ਹੁਣ ਦੇਖੋ ਉਸ ਅਵਸਥਾ ਨੂੰ ਆਪਣੀਆਂ ਅੱਖਾਂ ਦੇ ਸਾਹਮਣੇ ਲਿਆਈਏ। ਇਕ ਬੱਚਾ ਹੈ, ਜਿਸ ਦਾ ਰਿਸ਼ਤੇਦਾਰ ਵੀ ਕੋਈ ਨਹੀਂ। ਉਸ ਬੱਚੇ ਦਾ ਨਾ ਭੈਣ-ਭਰਾ, ਨਾ ਮਾਂ-ਬਾਪ, ਨਾ ਸਾਕ-ਸੰਬੰਧੀ। ਕਿਸੇ ਗੁਰਦੁਆਰੇ ਬੈਠਾ ਹੈ। ਪਿਛੇ ਬੈਠਦਾ ਹੈ, ਭਾਂਡੇ ਮਾਂਜਦਾ ਹੈ। ਨੰਗੇ ਪੈਰ ਰਹਿੰਦਾ ਹੈ, ਕਦੀ ਪੇਟ ਦੀ ਭੁੱਖ ਲਈ ਘੁੰਗਣੀਆਂ ਵੇਚਦਾ ਹੈ। ਹੁਣ ਉਸ ਬੱਚੇ ਨੂੰ ਆਪਣੀਆਂ ਅੱਖਾਂ ਨਾਲ ਦੇਖਾਂਗੇ, ਤਾਂ ਦਰਦ ਹਿਰਦੇ ਨੂੰ ਕਿੰਨੀਆਂ ਛਾਲਾਂ ਮਾਰੇਗਾ ਕਿ ਕੀ ਇਸ ਵਿਚਾਰੇ ਦਾ ਕੋਈ ਵੀ ਨਹੀਂ ? ਕੀ ਜਿਥੇ ਹਜ਼ਾਰਾਂ ਦੀ ਗਿਣਤੀ ਵਿਚ ਗੋਇੰਦਵਾਲ ਸੰਗਤ ਢੁੱਕਦੀ ਸੀ, ਇਸ ਬੱਚੇ ਦੇ ਸੰਬੰਧੀ ਦੱਸਦੇ ਨਹੀਂ ਹੋਣਗੇ ਕਿ ਇਹ ਬੱਚਾ ਲਾਹੌਰ ਤੋਂ ਆਇਆ ਹੈ। ਪਿਆਰਿਉ ! ਆਖ਼ਰ ਉਸ ਦਿਨ ਕਿੰਨੀਆਂ ਗੱਲਾਂ ਸੁਣੀਆਂ ਹੋਣਗੀਆਂ। ਇਹ ਯਤੀਮ ਹੈ, ਇਹਦਾ ਕੋਈ ਨਹੀਂ। ਪਿਆਰਿਉ ! ਅੱਜ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜਿੰਨ੍ਹਾਂ ਬਾਰੇ ਸਾਰੇ ਲੋਕ ਯਤੀਮ ਸ਼ਬਦ ਵਰਤ ਰਹੇ ਸਨ ਅਤੇ ਬਾਬਾ ਅਮਰਦਾਸ 94 ਸਾਲ ਦੀ ਉਮਰ ਦੇ ਸੰਸਾਰਿਕ ਤੌਰ 'ਤੇ ਹੋਏ। 22 ਸਾਲ ਉਹਨਾਂ ਨੂੰ ਗੱਦੀ 'ਤੇ ਬੈਠਿਆਂ ਹੋ ਗਏ, ਉਹਨਾਂ ਨੇ ਅੱਜ ਉਸ ਬੱਚੇ ਲਈ ਸ਼ਬਦ ਵਰਤੇ ਸਨ ਬਾਬਾ ਬੁੱਢਾ ਸਾਹਿਬ ਨੂੰ ਕਿ ਭਾਈ ਬਿਰਧ, ਭਾਈ

ਜੇਠੇ ਨੂੰ ਇਸ਼ਨਾਨ ਕਰਾ ਕੇ ਬਸਤਰ ਪੁਆਉ। ਅੱਜ ਬਾਬੇ ਨਾਨਕ ਦਾ ਖ਼ਜ਼ਾਨਾ ਅਸੀਂ ਇਹਨਾਂ ਨੂੰ ਸੌਂਪ ਜਾਈਏ। ਹੁਣ ਉਹ ਬੱਚਾ ਇਤਨੇ ਵੱਡੇ ਖ਼ਜ਼ਾਨੇ ਦਾ ਮਾਲਕ ਬਣ ਗਿਆ। ਇਥੇ ਭੱਟ ਕਹਿੰਦੇ ਹਨ ਕਿ ਜਦੋਂ ਉਹਨਾਂ ਦੇ ਕੋਲ ਖ਼ਜ਼ਾਨਾ ਆਇਆ ਤਾਂ-

*ਗੁਰਿ ਅਮਰਦਾਸਿ ਕਰਤਾਰੁ ਕੀਅਉ ਵਸਿ ਵਾਹੁ ਵਾਹੁ ਕਰਿ ਧ੍ਯਾਇਯਉ॥*

ਹੁਣ ਜਦੋਂ ਮੱਥਾ ਟੇਕ ਕੇ ਕਿਹਾ ਕਿ ਇਸ ਦੀਨ ਦੁਨੀ ਖ਼ਜ਼ਾਨੇ ਦੇ ਮਾਲਕ ਤੁਸੀਂ ਹੋ ਤਾਂ ਉਸ ਵੇਲੇ ਫਿਰ ਭੱਟ ਕਹਿਣ ਲੱਗੇ-

*ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ॥ ੨॥*

ਧੰਨ ਗੁਰੂ ਰਾਮਦਾਸ ਤੇਰੀ ਜਯ ਹੋਵੇ। ਤੇਰੀ ਜੈ-ਜੈਕਾਰ ਹੁੰਦੀ ਪਈ ਹੈ। ਕਿਉਂਕਿ ਜਿਹੜੇ ਖ਼ਜ਼ਾਨੇ ਤਿੰਨ ਪਾਤਿਸ਼ਾਹੀਆਂ ਨੇ ਇਕੱਠੇ ਕੀਤੇ ਸਨ, ਉਹ ਤੈਨੂੰ ਮਿਲ ਗਏ। ਅੱਜ ਤੁਸੀਂ ਪਰਮ ਪਦਵੀ ਦੇ ਮਾਲਕ ਬਣ ਗਏ ਹੋ। ਸਭ ਤੋਂ ਉੱਚੀ ਪਦਵੀ ਉਪਰ ਗੁਰੂ ਰਾਮਦਾਸ ਕ੍ਰਿਪਾਲੂ ਜੀ ਜਾ ਟਿੱਕੇ ਹਨ। ਹੁਣ ਗੁਰੂ ਰਾਮਦਾਸ ਜੀ ਦੇ ਪਾਸ ਇਤਨੀ ਮਿਹਰ ਹੋ ਗਈ।

*ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ ਅਬ ਗੁਰ ਰਾਮਦਾਸ ਕਉ ਮਿਲੀ ਬਡਾਈ॥*

(ਅੰਗ ੧੪੦੬)

ਸੋਢੀ ਕੁਲ ਵਿਚ ਸਭ ਸ੍ਰਿਸ਼ਟੀ ਨੂੰ ਤਾਰਣ ਵਾਲੇ ਧੰਨ ਗੁਰੂ ਰਾਮਦਾਸ ਜੀ ਨੂੰ ਬਹੁਤ ਮਾਣ ਮਿਲਿਆ ਹੈ। ਪਿਆਰਿਓ ! ਆਉ ਆਪਾਂ ਵੀ ਜੈ-ਜੈਕਾਰ ਕਰੀਏ। ਉਸ ਗੁਰੂ ਨੂੰ ਧੰਨ ਕਹਿਣ ਦੇ ਨਾਲ, ਵਾਹੁ ਕਹਿਣ ਦੇ ਨਾਲ ਗੁਰੂ ਵੱਸ ਵਿਚ ਆ ਜਾਂਦਾ ਹੈ। ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਦੀ ਟੇਕ ਲਈਏ ਤੇ ਅਰਦਾਸ ਕਰੀਏ - ਮੇਰੇ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ! ਕ੍ਰਿਪਾ ਕਰੋ, ਸਾਡੇ ਹਿਰਦੇ ਦੇ ਵਿਚ ਆਪ ਮੇਹਰ ਕਰਕੇ ਵਸੋ। ਹੋਈਆਂ ਭੁੱਲਾਂ ਚੁੱਕਾਂ ਦੀ ਛਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਨਾਨਕਿ ਨਾਮੁ ਨਿਰੰਜਨ ਜਾਨੵਉ

ਸਵਈਏ ਮਹਲੇ ਚਉਥੇ ਕੇ ੪

*ਨਾਨਕਿ ਨਾਮੁ ਨਿਰੰਜਨ ਜਾਨੵਉ ਕੀਨੀ ਭਗਤਿ ਪ੍ਰੇਮ ਲਿਵ ਲਾਈ॥*
*ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ ਤਿਨਿ ਸਬਦ ਸੁਰਤਿ ਕੀ ਨੀਵ ਰਖਾਈ॥*
*ਗੁਰ ਅਮਰਦਾਸ ਕੀ ਅਕਥ ਕਥਾ ਹੈ ਇਕ ਜੀਹ ਕਛੁ ਕਹੀ ਨ ਜਾਈ॥*
*ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ ਅਬ ਗੁਰ ਰਾਮਦਾਸ ਕਉ ਮਿਲੀ ਬਡਾਈ॥ ੩ ॥*

(ਅੰਗ ੧੪੦੬)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਹਜ਼ੂਰ ਦੇ ਅੰਮ੍ਰਿਤ ਬਚਨਾਂ ਦਾ ਆਨੰਦ ਮਾਣ ਰਹੇ ਗੁਰੂ ਸਵਾਰੇ ਸਤਿਸੰਗੀ ਜਨੋਂ ! ਆਪ ਜੀ ਨੇ ਭੱਟ ਕੀਰਤ ਸਾਹਿਬ ਜੀ ਦੀ ਰਸਨਾ ਤੋਂ ਉਚਾਰਨ ਕੀਤਾ ਹੋਇਆ ਗੁਰੂ ਰਾਮਦਾਸ ਕ੍ਰਿਪਾਲੂ ਜੀ ਦੀ ਸਿਫ਼ਤ ਵਿਚ ਜੋ ਸਵੱਈਆ ਹੈ, ਇਸ ਦਾ ਪਾਠ ਸਰਵਨ ਕੀਤਾ ਹੈ। ਅੱਜ ਦੇ ਇਸ ਸਵੱਈਏ ਦਾ ਸੰਖੇਪ ਭਾਵ ਇਸ ਪ੍ਰਕਾਰ ਹੈ ਕਿ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਉਸ ਨਿਰੰਜਨ ਵਾਹਿਗੁਰੂ ਪ੍ਰਮਾਤਮਾ ਜੀ ਦੇ ਨਾਮ ਨੂੰ ਜਾਣਿਆ ਤੇ ਉਹਨਾਂ ਨੇ ਲਿਵ ਲਾ ਕੇ ਆਪਣੇ ਅੰਦਰ ਦੀ ਬਿਰਤੀ ਪੂਰਨ ਤੌਰ 'ਤੇ ਟਿਕਾਅ ਕੇ ਉਸ ਪ੍ਰਮਾਤਮਾ ਦੀ ਪ੍ਰੇਮਾ ਭਗਤੀ ਕੀਤੀ। ਗੁਰੂ ਨਾਨਕ ਸਾਹਿਬ ਜੀ ਦੀ ਕੀਤੀ ਹੋਈ ਪ੍ਰੇਮਾ ਭਗਤੀ ਦੇ ਸਦਕਾ ਹਜ਼ੂਰ ਦੇ ਅੰਗ-ਸੰਗ ਰਹਿਣ ਵਾਲੇ ਧੰਨ ਗੁਰੂ ਅੰਗਦ ਸਾਹਿਬ ਜੀ ਇਕ ਸਮੁੰਦਰ ਵਤ ਵਿਸ਼ਾਲ ਹੋ ਗਏ ਤੇ ਗੁਰੂ ਅੰਗਦ ਸਾਹਿਬ ਜੀ ਨੇ ਆਏ ਹੋਏ ਜਗਿਆਸੂਆਂ ਉੱਤੇ ਸ਼ਬਦ ਸੁਰਤ ਦੇ ਅਭਿਆਸ ਦੀ ਵਰਖਾ ਕਰ ਦਿੱਤੀ। ਗੁਰੂ ਅਮਰਦਾਸ ਜੀ ਦੇ ਬਾਰੇ ਭੱਟ ਜੀ ਕਹਿ ਰਹੇ ਹਨ ਕਿ ਉਹਨਾਂ ਦੀ ਕਥਾ ਹੀ ਅਕੱਥ ਹੈ। ਸਾਡੀ ਇਕ ਰਸਨਾ ਗੁਰੂ ਅਮਰਦਾਸ ਜੀ ਦੀ ਕਥਾ ਨੂੰ ਪੂਰਨ ਤੌਰ 'ਤੇ ਬਿਆਨ ਨਹੀਂ ਕਰ ਸਕਦੀ। ਇਹਨਾਂ ਤਿੰਨ ਪਾਤਿਸ਼ਾਹੀਆਂ ਦੀ ਕ੍ਰਿਪਾ ਦਾ ਸਦਕਾ ਹੁਣ ਧੰਨ ਗੁਰੂ ਰਾਮਦਾਸ ਸਾਹਿਬ ਗੁਰੂ ਨਾਨਕ ਸਾਹਿਬ ਜੀ ਦੇ ਭਗਤੀ ਦੇ ਖ਼ਜ਼ਾਨੇ ਦੇ ਮਾਲਕ ਬਣੇ ਤੇ ਇਸ ਜਗਤ ਜਲੰਦੇ ਨੂੰ ਪ੍ਰਮਾਤਮਾ ਦੇ ਨਾਮ ਦੀਆਂ ਦਾਤਾਂ ਵੰਡਣ ਲਈ ਗੁਰੂ ਰਾਮਦਾਸ ਹੁਣ ਕ੍ਰਿਪਾ ਪਏ ਕਰਦੇ ਹਨ।

ਭੱਟ ਕੀਰਤ ਸਾਹਿਬ ਨੇ ਅੱਜ ਦੇ ਇਸ ਅੰਮ੍ਰਿਤ ਬਚਨ ਵਿਚ ਸਭ ਤੋਂ ਪਹਿਲਾਂ ਆਦਿ ਗੁਰੂ ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਇਕ ਮਨ ਹੋ ਕੇ ਉਸ ਪ੍ਰਮਾਤਮਾ ਦੀ ਭਗਤੀ ਦਾ ਜ਼ਿਕਰ ਕੀਤਾ ਹੈ। ਪਹਿਲਾ ਬਚਨ ਭੱਟ ਸਾਹਿਬ ਨੇ ਕਿਹਾ

*ਨਾਨਕਿ ਨਾਮੁ ਨਿਰੰਜਨ ਜਾਨੵਉ*

ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਨੇ ਉਸ ਪ੍ਰਮਾਤਮਾ ਦੇ ਨਾਮ ਨੂੰ ਜਾਣ ਲਿਆ,

*ਕੀਨੀ ਭਗਤਿ ਪ੍ਰੇਮ ਲਿਵ ਲਾਈ॥*

ਧੰਨ ਗੁਰੂ ਨਾਨਕ ਸਾਹਿਬ ਜੀ ਨੇ ਇਕ ਮਨ ਹੋ ਕੇ ਲਿਵ ਲਾ ਕੇ ਆਪਣੇ ਅੰਦਰ ਦੇ ਪੂਰਨ ਟਿਕਾਅ ਵਿਚ ਉਸ ਪਰੀਪੂਰਨ ਪ੍ਰਮਾਤਮਾ ਜੀ ਦੀ ਭਗਤੀ ਕੀਤੀ। ਆਰੰਭਤਾ ਹੈ ਪ੍ਰੇਮਾ ਭਗਤੀ ਤੋਂ। ਧੰਨ ਗੁਰੂ ਨਾਨਕ ਸਾਹਿਬ ਜੀ ਨੇ ਹੱਠ ਦੀ ਗੱਲ ਨਹੀਂ ਕੀਤੀ। ਗੁਰੂ ਨਾਨਕ ਸਾਹਿਬ ਨੇ ਬੱਧਾ-ਚੱਟੀ ਕੋਈ ਕੰਮ ਕਰਨ ਲਈ ਸਾਨੂੰ ਨਹੀਂ ਪ੍ਰੇਰਿਆ। ਹਜ਼ੂਰ ਨੇ ਬੇਰਸੇ ਕਰਮ-ਕਾਂਡ ਵਿਚ ਸਾਨੂੰ ਪ੍ਰਵਿਰਤ ਨਹੀਂ ਹੋਣ ਦਿੱਤਾ। ਧੰਨ ਗੁਰੂ ਨਾਨਕ ਸਾਹਿਬ ਜੀ ਨੇ ਤਾਂ ਪ੍ਰਮਾਤਮਾ ਨੂੰ ਪ੍ਰੇਮ ਕਰਕੇ ਉਸਦੀ ਪ੍ਰੇਮਾ ਭਗਤੀ ਲਈ ਸਾਨੂੰ ਪ੍ਰੇਰਿਆ ਹੈ। ਜਿਵੇਂ ਅਸੀਂ ਬਾਣੀ ਵਿਚੋਂ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਅੰਮ੍ਰਿਤ ਬਚਨ ਵੀ ਪੜ੍ਹਦੇ ਹਾਂ। ਜੇ ਬਾਬਾ ਫ਼ਰੀਦ ਜੀ ਨੇ ਇਹ ਬਚਨ ਕਹੇ ਕਿ

*ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍॥*
*ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍॥*

(ਅੰਗ ੧੩੮੪)

ਆਪਣੇ ਤਨ ਨੂੰ ਤੰਦੂਰ ਵਾਂਗ ਤਪਾ ਦੇਣਾ, ਹੁਣ ਇਕ ਹੱਠ ਹੈ। ਕਹਿੰਦੇ ਹਨ ਕਿ ਜਿਹੜੀਆਂ ਹੱਡੀਆਂ ਹਨ, ਇਨ੍ਹਾਂ ਨੂੰ ਬਾਲਾਂ, ਜਿਵੇਂ ਤੰਦੂਰ ਵਿਚ ਲੱਕੜਾਂ ਬੱਲਦੀਆਂ ਹਨ। ਜੇ ਪੈਰਾਂ ਨਾਲ ਚੱਲਦਿਆਂ ਹੋਇਆਂ ਥੱਕ ਜਾਵਾਂ ਤਾਂ ਮੈਂ ਪੈਰਾਂ ਦੀ ਥਾਂ ਸਿਰ ਪਰਨੇ ਹੋ ਕੇ ਚੱਲ ਪਵਾਂ ਤਾਂਕਿ ਮੈਨੂੰ ਮੇਰਾ ਪਿਆਰਾ ਮਿਲ ਜਾਏ। ਅੱਗੇ ਸਤਿਗੁਰੂ ਨੇ ਪ੍ਰੇਮਾ-ਭਗਤੀ ਕਰਨ ਲਈ ਬਾਹਰ ਦੀ ਭਟਕਨਾ ਤੋਂ ਬਚਾਅ ਕੇ ਸਾਨੂੰ ਅੰਦਰ ਜੁੜ ਕੇ ਲਿਵ ਲਾ ਕੇ ਭਗਤੀ ਕਰਨ ਦੀ ਗੱਲ ਸਿਖਾਈ। ਹਜ਼ੂਰ ਨੇ ਨਾਲ ਹੀ ਬਚਨ ਕਰ ਦਿੱਤਾ-

*ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨਾ ਬਾਲਿ॥*

ਆਪਣੇ ਤਨ ਨੂੰ ਤੰਦੂਰ ਦੀ ਤਰ੍ਹਾਂ ਨਾ ਤਪਾ। ਇਹਨਾਂ ਹੱਡੀਆਂ ਨੂੰ ਬਾਲਣ ਬਣਾ ਕੇ ਤੰਦੂਰ ਵਿਚ ਨਾ ਫੂਕ-

*ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ॥*

(ਅੰਗ ੧੩੮੪)

ਦੇਖ ਇਹਨਾਂ ਪੈਰਾਂ ਨੇ, ਸਿਰ ਨੇ, ਤਨ ਦੇ ਅੰਗਾਂ ਨੇ ਕੀ ਵਿਗਾੜਿਆ ਹੈ ? ਤੂੰ ਆਪਣੇ

ਅੰਤਰ ਆਤਮੇ ਉਸ ਪਿਆਰੇ ਵਾਹਿਗੁਰੂ ਜੀ ਦੀ ਪ੍ਰੇਮਾ ਭਗਤੀ ਕਰਕੇ ਉਸਨੂੰ ਤਕ ਲੈ। ਇਹ ਸ਼ਬਦ ਆਇਆ ਪ੍ਰੇਮਾ ਭਗਤੀ। ਪ੍ਰੇਮ ਇਕ ਪ੍ਰਮਾਤਮਾ ਦੀ ਬਖ਼ਸ਼ੀ ਹੋਈ ਉਹ ਸ਼ਕਤੀ ਹੈ ਜਿਹੜੀ ਹਰ ਇਕ ਜੀਵ ਅੰਦਰ ਪ੍ਰਮਾਤਮਾ ਨੇ ਟਿਕਾਈ ਹੈ। ਪ੍ਰੇਮ ਹੈ ਕੀ ? ਅਸੀਂ ਆਮ ਤੌਰ 'ਤੇ ਇਹ ਵੀ ਸ਼ਬਦ ਵਰਤਦੇ ਹਾਂ ਕਿ ਪਿਆਰ ਹੀ ਪ੍ਰਮਾਤਮਾ ਹੈ। ਗੁਰੂ ਕਲਗੀਧਰ ਜੀ ਦੇ ਬਚਨ ਪੜ੍ਹਦੇ ਹਾਂ-

*ਸਾਚੁ ਕਹੌਂ ਸੁਨ ਲੇਹੁ ਸਭੈ, ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥*

(ਤ੍ਵਪ੍ਰਸਾਦਿ ਸ੍ਵਯੇ)

ਕੋਈ ਮਨੁੱਖ ਅਜਿਹਾ ਨਹੀਂ ਜਿਸਦੇ ਅੰਦਰ ਪ੍ਰਮਾਤਮਾ ਨੇ ਪ੍ਰੇਮ ਵਾਲੀ ਸ਼ਕਤੀ, ਪ੍ਰੇਮ ਵਾਲੀ ਊਰਜਾ ਨਹੀਂ ਟਿਕਾਈ। ਕੇਵਲ ਮਨੁੱਖ ਹੀ ਨਹੀਂ, ਸਗੋਂ ਹਰ ਜੀਵ ਦੇ ਅੰਦਰ ਪ੍ਰਮਾਤਮਾ ਨੇ ਇਹ ਸ਼ਕਤੀ ਟਿਕਾਅ ਦਿੱਤੀ ਹੈ। ਕੇਵਲ ਜੀਵ ਹੀ ਨਹੀਂ, ਇਥੋਂ ਤੱਕ ਕਿ ਜ਼ਮੀਨ ਦੇ ਵਿਚ ਪੈਦਾ ਹੋਈ ਫ਼ਸਲ, ਜ਼ਮੀਨ ਦੇ ਵਿਚ ਪੈਦਾ ਹੋਏ ਪੌਦੇ, ਜ਼ਮੀਨ ਦੇ ਉੱਤੇ ਪੈਦਾ ਹੋਏ ਰੁੱਖ, ਪ੍ਰਮਾਤਮਾ ਨੇ ਉਹਨਾਂ ਦੇ ਅੰਦਰ ਵੀ ਇਸ ਸ਼ਕਤੀ ਨੂੰ ਟਿਕਾਅ ਦਿੱਤਾ। ਪ੍ਰੇਮ ਇਕ ਅੰਦਰ ਦੀ ਖਿੱਚ ਹੈ। ਪ੍ਰੇਮ ਪ੍ਰਮਾਤਮਾ ਦੀ ਦਿੱਤੀ ਹੋਈ ਉਹ ਦਾਤ ਹੈ ਜਿਹੜੀ ਵੱਖ-ਵੱਖ ਜੀਵਾਂ ਵਿਚ ਪ੍ਰਮਾਤਮਾ ਨੇ ਵੱਖ-ਵੱਖ ਤਰੀਕਿਆਂ ਨਾਲ ਟਿਕਾਅ ਦਿੱਤੀ ਹੈ। ਉਦਾਹਰਨ ਦੇ ਤੌਰ 'ਤੇ ਹਜ਼ੂਰ ਨੇ ਬਾਣੀ ਵਿਚ ਵੀ ਬਚਨ ਕੀਤਾ ਹੈ-

*ਸਰਵਰਿ ਕਮਲੁ ਕਿਰਣਿ ਆਗਾਸੀ ਬਿਗਸੈ ਸਹਜਿ ਸੁਭਾਈ॥*

(ਅੰਗ ੧੨੭੩)

ਹੁਣ ਕਮਲ ਦਾ ਫੁੱਲ ਸਰੋਵਰ ਵਿਚ ਹੈ ਤੇ ਸੂਰਜ ਆਸਮਾਨ ਵਿਚ ਹੈ। ਦੋਨਾਂ ਦਾ ਕਰੋੜਾਂ ਕੋਹਾਂ ਦਾ ਫ਼ਾਸਲਾ ਹੈ। ਇੰਨੀ ਕਰੋੜਾਂ ਕੋਹਾਂ ਦੀ ਦੂਰੀ ਹੋਣ ਦੇ ਬਾਵਜੂਦ ਵੀ ਕਮਲ ਵਿਚ ਪ੍ਰਮਾਤਮਾ ਨੇ ਇਕ ਅਜਿਹੀ ਸ਼ਕਤੀ ਟਿਕਾਅ ਦਿੱਤੀ ਜਿਹੜੀ ਸੂਰਜ ਨੂੰ ਆਪਣੇ ਤੋਂ ਕਰੋੜਾਂ ਕੋਹਾਂ ਦੀ ਦੂਰੀ ਹੋਣ ਦੇ ਬਾਵਜੂਦ ਵੀ ਉਸ ਦੀਆਂ ਕਿਰਨਾਂ ਨੂੰ ਦੇਖ ਕੇ ਪੂਰਨ ਤੌਰ 'ਤੇ ਖਿੜਾਅ ਵਿਚ ਆ ਜਾਂਦਾ ਹੈ। ਉਹ ਕਿਹੜੀ ਤਾਕਤ ਹੈ ਜਿਹੜੀ ਇਸ ਕਮਲ ਦੇ ਫੁੱਲ ਨੂੰ ਚਿੱਕੜ ਵਿਚ ਖਿੜੇ ਹੋਏ ਨੂੰ ਪੂਰਨ ਤੌਰ 'ਤੇ ਖਿੜਾਅ ਦਿੰਦੀ ਹੈ।

ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਬਹੁਤ ਸੋਹਣੀਆਂ ਕੁਝ ਉਦਾਹਰਨਾਂ ਦਿੱਤੀਆਂ ਹਨ ਕਿ ਗੁਰੂ ਦੀ ਪ੍ਰੇਮਾ ਭਗਤੀ ਕਿਹੋ ਜਿਹੀ ਹੈ। ਹਰ ਇਕ ਦੇ ਅੰਦਰ ਪ੍ਰਮਾਤਮਾ ਨੇ ਇਹ ਸ਼ਕਤੀ ਟਿਕਾਅ ਦਿੱਤੀ ਹੈ। ਹਜ਼ੂਰ ਨੇ ਬਾਣੀ ਵਿਚ ਇਹ ਬਚਨ ਕਹੇ ਹਨ ਕਿ ਚੰਦਰਮਾ ਤੇ ਚਕੋਰ ਦਾ ਆਪਸ ਵਿਚ ਕਿੰਨਾ ਫ਼ਾਸਲਾ ਹੈ, ਦੋਨਾਂ ਦੀ ਦੂਰੀ ਹੈ। ਨਾ ਤਾਂ ਚਕੋਰ ਨੂੰ ਕਿਸੇ ਸਕੂਲ ਵਿਚ, ਕਿਸੇ ਕਾਲਜ ਵਿਚ ਜਾਂ ਕਿਸੇ ਨੇ ਆਪਣੇ ਘਰ ਵਿਚ ਪਿੰਜਰੇ ਵਿਚ ਬੰਦ ਕਰਕੇ ਉਸਨੂੰ ਸਿਖਾਇਆ ਕਿ ਦੇਖ ਰਾਤ ਨੂੰ ਚੰਦਰਮਾ ਨਿਕਲਣਾ ਹੈ ਤੇ ਤੂੰ ਸਾਰੀ ਰਾਤ ਚੰਦਰਮਾ ਨੂੰ ਇਕ ਟਿੱਕ ਦੇਖਣਾ ਹੈ। ਹਾਲਾਂਕਿ ਇਥੋਂ ਤੱਕ ਕਿ ਚਕੋਰ ਦੀ ਮੌਤ ਦਾ

ਕਾਰਨ ਵੀ ਕਈ ਵਾਰੀ ਚੰਦਰਮਾ ਨੂੰ ਦੇਖਣਾ ਹੋ ਜਾਂਦਾ ਹੈ। ਕਿਉਂਕਿ ਚਕੋਰ ਸਾਰੀ ਰਾਤ ਜਦੋਂ ਆਸਮਾਨ 'ਤੇ ਚੰਦਰਮਾ ਆਉਂਦਾ ਹੈ ਤਾਂ ਇਕ ਟਿੱਕ ਉਸਨੂੰ ਨਜ਼ਰ ਟਿਕਾਅ ਕੇ ਦੇਖਦੀ ਹੈ। ਜਦੋਂ ਚੰਦਰਮਾ ਆਪਣੀ ਥਾਂ ਬਦਲਦਾ ਹੈ ਤਾਂ ਚਕੋਰ ਜੇ ਚੜ੍ਹਦੇ ਪਾਸੇ ਚੰਦਰਮਾ ਆਇਆ ਪੂਰਨਮਾਸ਼ੀ ਦਾ ਤੇ ਉਸਨੇ ਇਹ ਨਹੀਂ ਕਿ ਚੰਦਰਮਾ ਦੇ ਨਾਲ ਨਾਲ ਆਪਣੇ ਜਿਸਮ ਨੂੰ ਘੁੰਮਾਉਣਾ ਹੈ। ਉਸਦਾ ਸੁਭਾਅ ਹੈ ਜੇ ਚੰਦਰਮਾ ਚੜ੍ਹਦੇ ਵਾਲੇ ਪਾਸਿਉਂ ਚੜ੍ਹਿਆ ਹੈ ਤੇ ਸ਼ਾਮ ਨੂੰ ਉਸਨੇ ਲਹਿੰਦੇ ਵਾਲੇ ਪਾਸੇ ਆਉਣਾ ਹੈ, ਤਾਂ ਚਕੋਰ ਆਪਣੇ ਪੈਰਾਂ ਨੂੰ ਸਾਰੀ ਰਾਤ ਇਕ ਥਾਂ 'ਤੇ ਥਿਰ ਰੱਖੇਗੀ। ਸਿਰਫ਼ ਆਪਣੀ ਗਰਦਨ ਨੂੰ ਹੀ ਚੰਦਰਮਾ ਦੇ ਨਾਲ ਮੋੜੀ ਜਾਏਗੀ। ਗਰਦਨ ਮੁੜਦੀ ਹੈ, ਪੈਰ ਨਹੀਂ। ਇੰਨੀ ਉਸਦੀ ਸੁਰਤ, ਇੰਨਾ ਟਿਕਾਅ ਕਿ ਉਸਨੂੰ ਆਪਣੇ ਜਿਸਮ ਦਾ ਵੀ ਕੋਈ ਪਤਾ ਨਹੀਂ, ਕੇਵਲ ਆਪਣੀ ਗਰਦਨ ਨੂੰ ਹੀ ਝੁਕਾਅ ਕੇ ਆਪਣੀ ਪਿੱਠ 'ਤੇ ਲਾ ਲੈਂਦੀ ਹੈ। ਕਈ ਵਾਰੀ ਉਸ ਦੀ ਗਰਦਨ ਝੁੱਕਣਾ ਵੀ ਉਸਦੀ ਮੌਤ ਦਾ ਕਾਰਨ ਬਣ ਜਾਂਦਾ ਹੈ। ਪਰ ਉਹ ਕਿਹੜੀ ਖਿੱਚ ਹੈ ? ਚਕੋਰ ਨੂੰ ਕਿਸੇ ਨੇ ਤਾਲੀਮ ਨਹੀਂ ਦਿੱਤੀ। ਚਕੋਰ ਨੂੰ ਕਿਸੇ ਨੇ ਪੜ੍ਹਾਇਆ ਨਹੀਂ, ਪਰ ਪ੍ਰਮਾਤਮਾ ਨੇ ਚਕੋਰ ਦੇ ਅੰਦਰ ਚੰਦਰਮਾ ਦੇ ਪ੍ਰਤੀ ਇਕ ਖਿੱਚ ਪੈਦਾ ਕੀਤੀ, ਜਿਸ ਖਿੱਚ ਨੂੰ ਜੇ ਕਿਤੇ ਮਨੁੱਖ ਸਮਝੇ ਤਾਂ ਉਸੇ ਖਿੱਚ ਨੂੰ ਹੀ ਪ੍ਰੇਮ ਕਿਹਾ ਗਿਆ ਹੈ। ਹੁਣ ਉਹ ਦਿੱਸ ਨਹੀਂ ਰਹੀ ਪਰ ਉਸਦਾ ਚੰਦਰਮਾ ਨਾਲ ਨੇਹ ਹੈ। ਭਾਈ ਸਾਹਿਬ ਨੇ ਪਹਿਲਾ ਬਚਨ ਕਿਹਾ-

*ਚੰਦ ਚਕੋਰ ਪਰੀਤ ਹੈ*

ਚਕੋਰ ਦੀ ਚੰਦਰਮਾ ਨਾਲ ਪ੍ਰੀਤ ਹੈ ਤੇ ਉਹ ਇਕ ਟਿੱਕ ਚੰਦਰਮਾ ਨੂੰ ਦੇਖ ਰਹੀ ਹੈ।

*ਲਾਇ ਤਾਰ ਨਿਹਾਲੇ।*

ਤਾਰ ਦਾ ਅੱਖਰੀ ਅਰਥ ਹੈ ਲਿਵ ਲਾਉਣਾ।

*ਚਕਵੀ ਸੂਰਜ ਹੇਤ ਹੈ ਮਿਲਿ ਹੋਨਿ ਸੁਖਾਲੇ।*

ਇਥੇ ਭਾਵੇਂ ਸ਼ਬਦ ਉਹਨਾਂ ਨੇ ਸੂਰਜ ਹੇਤ ਕਿਹਾ ਹੈ ਕਿ ਚਕਵੀ ਦਾ ਸੂਰਜ ਨਾਲ ਨੇਹ ਹੈ। ਦਰਅਸਲ ਉਸਦਾ ਸੂਰਜ ਨਾਲ ਨੇਹ ਨਹੀਂ, ਚੱਕਵੀ ਦਾ ਨੇਹ ਤਾਂ ਆਪਣੇ ਚੱਕਵੇ ਨਾਲ ਹੈ। ਕਿਉਂਕਿ ਸੂਰਜ ਚੜ੍ਹਨ ਨਾਲ ਚਾਨਣ ਵਿਚ ਉਹਨਾਂ ਦਾ ਮਿਲਾਪ ਹੈ ਤੇ ਅੰਧਕਾਰ ਵਿਚ ਉਹਨਾਂ ਦਾ ਵਿਛੋੜਾ ਪੈ ਜਾਂਦਾ ਹੈ। ਹੁਣ ਇਕ ਰਾਤ ਦਾ ਵਿਛੋੜਾ ਹੈ। ਸਾਰੀ ਰਾਤ ਚੱਕਵੀ ਤੇ ਚੱਕਵਾ ਇਕ ਦੂਜੇ ਨੂੰ ਪੁਕਾਰੀ ਜਾ ਰਹੇ ਹਨ। ਭਾਈ ਗੁਰਦਾਸ ਕਹਿੰਦੇ ਹਨ ਕਿ ਉਸ ਚੱਕਵੀ ਤੇ ਚੱਕਵੇ ਦਾ ਮਨੁੱਖ ਵਰਗਾ ਸਰੀਰ ਨਹੀਂ, ਮਨੁੱਖ ਵਰਗੀ ਉਸਦੀ ਬੁੱਧੀ ਨਹੀਂ, ਮਨੁੱਖ ਵਰਗੀ ਉਸ ਦੀ ਸੋਚਣ ਦੀ ਸ਼ਕਤੀ ਨਹੀਂ, ਮਨੁੱਖ ਜਿੰਨਾ ਉਹ ਕੋਈ ਕਾਰ-ਵਿਹਾਰ ਵੀ ਨਹੀਂ ਕਰ ਸਕਦਾ, ਪਰ ਦੇਖੋ, ਉਸ ਚੱਕਵੀ ਤੇ ਚੱਕਵੇ ਅੰਦਰ ਵੀ ਪ੍ਰਮਾਤਮਾ ਨੇ ਖਿੱਚ ਰੱਖ ਦਿੱਤੀ। ਇਕ ਰਾਤ ਦਾ ਵਿਛੋੜਾ ਪਿਆ ਤੇ ਸਾਰੀ ਰਾਤ ਇਕ ਦੂਜੇ ਨੂੰ ਪੁਕਾਰਦੇ ਰਹੇ। ਉੱਨੀ ਦੇਰ ਤੱਕ ਸਕੂਨ ਨਹੀਂ ਜਿੰਨੀ ਦੇਰ ਤੱਕ ਚੱਕਵੀ ਤੇ ਚੱਕਵਾ ਆਪਸ ਵਿਚ ਮਿਲ ਨਹੀਂ

ਜਾਂਦੇ। ਹੁਣ ਉਹ ਕਿਹੜੀ ਖਿੱਚ ਹੈ ? ਭਾਈ ਸਾਹਿਬ ਨੇ ਦੂਜਾ ਬਚਨ ਕਿਹਾ-

*ਚੰਦ ਚਕੋਰ ਪਰੀਤ ਹੈ ਲਾਇ ਤਾਰ ਨਿਹਾਲੇ।*
*ਚਕਵੀ ਸੂਰਜ ਹੇਤ ਹੈ ਮਿਲਿ ਹੋਨਿ ਸੁਖਾਲੇ।*
*ਨੇਹੁ ਕਵਲ ਜਲ ਜਾਣੀਐ ਖਿੜਿ ਮੁਹ ਵੇਖਾਲੇ।*

ਹੁਣ ਪਾਣੀ ਤੇ ਕਮਲ ਦਾ ਫੁੱਲ ਆਪਸੀ ਕਿਹੋ ਜਿਹਾ ਪਿਆਰ ਕਰਦੇ ਹਨ। ਕੀ ਸੁੱਕੀ ਮਿੱਟੀ ਦੇ ਉੱਤੇ ਕਮਲ ਦੇ ਫੁੱਲ ਕਦੀ ਪ੍ਰਫੁੱਲਿਤ ਹੁੰਦੇ ਦੇਖੇ ਹਨ ? ਜ਼ਮੀਨ ਤਾਂ ਉਹੀ ਹੈ, ਛੱਪੜ-ਟੋਬਾ ਉਹੀ ਹੈ, ਪਰ ਕਮਲ ਦੇ ਫੁੱਲ ਨਾ ਸੁੱਕੇ ਟੋਬੇ ਵਿਚ, ਨਾ ਸੁੱਕੀ ਜ਼ਮੀਨ 'ਤੇ ਪ੍ਰਫੁੱਲਿਤ ਹੁੰਦੇ ਹਨ। ਸਾਵਣ ਦੇ ਮਹੀਨੇ ਵਿਚ ਕਮਲ ਦੇ ਫੁੱਲ ਆਪਣੇ ਆਪ ਨੂੰ ਪ੍ਰਫੁੱਲਿਤ ਕਰਦੇ ਹਨ ਤੇ ਪਾਣੀ ਦੇ ਵਿਚ ਉਹ ਪੂਰਨ ਤੌਰ 'ਤੇ ਖਿੜ ਜਾਂਦੇ ਹਨ। ਭਾਈ ਸਾਹਿਬ ਨੇ ਚੌਥਾ ਬਚਨ ਕੀਤਾ-

*ਮੋਰ ਬਬੀਹੇ ਬੋਲਦੇ ਵੇਖਿ ਬਦਲ ਕਾਲੇ।*

ਹੁਣ ਕਾਲਾ ਬੱਦਲ ਆਸਮਾਨ 'ਤੇ ਚੜ੍ਹ ਕੇ ਆਉਂਦਾ ਹੈ। ਜਿੰਨਾ ਮੋਰ ਉਸਨੂੰ ਦੇਖਕੇ ਖ਼ੁਸ਼ ਹੁੰਦਾ ਹੈ, ਹੁਣ ਬੱਦਲ ਤੇ ਮੋਰ ਦਾ ਆਪਸੀ ਕੀ ਰਿਸ਼ਤਾ ਹੈ ? ਉਹ ਆਸਮਾਨ ਦੇ ਉੱਤੇ ਅਤੇ ਉਹ ਧਰਤੀ ਦੇ ਉੱਤੇ। ਜਦੋਂ ਕਾਲੀ ਘਟਾ ਚੜ੍ਹੀ ਤੇ ਮੋਰ ਇਕੋ ਦੱਮ ਪੈਲਾਂ ਪਾਉਣ ਲੱਗ ਪਿਆ ਤੇ ਆਪਣੇ ਪੰਖ ਉਸਨੇ ਪੂਰਨ ਤੌਰ 'ਤੇ ਖਿਲਾਰ ਲਏ। ਉਸ ਬੱਦਲ ਨੂੰ ਦੇਖ ਕੇ ਮੋਰ ਦੇ ਅੰਦਰ ਵੀ ਪ੍ਰਮਾਤਮਾ ਨੇ ਇਕ ਖਿੱਚ ਪੈਦਾ ਕਰ ਦਿੱਤੀ, ਜਿਹੜੀ ਬੱਦਲ ਨੂੰ ਦੇਖ ਕੇ ਖਿੜਾਉ ਵਿਚ ਆਇਆ ਤੇ ਨੱਚਣ ਲੱਗ ਪਿਆ। ਬਬੀਹੇ ਵੱਲ ਝਾਤੀ ਮਾਰੀਏ ਤਾਂ ਸੱਚ ਜਾਣਿਉ, ਬਾਕੀ ਸਾਲ ਦੇ ਮਹੀਨੇ ਪਪੀਹਾ ਕਦੀ ਵੀ ਉੱਚੀ ਨਹੀਂ ਪੁਕਾਰਦਾ ਪਰ ਜਦੋਂ ਹਾੜ ਤੇ ਸਉਣ ਦਾ ਮਹੀਨਾ ਆਉਂਦਾ ਹੈ, ਉਦੋਂ ਪਪੀਹੇ ਦੇ ਗਲੇ ਵਿਚ ਵੀ ਰਾਗ ਪੈਦਾ ਹੋ ਜਾਂਦਾ ਹੈ। ਉਹ ਵੀ ਬੱਦਲਾਂ ਨੂੰ ਦੇਖ ਕੇ ਉੱਚੀ-ਉੱਚੀ ਪੁਕਾਰਨ ਲੱਗ ਪੈਂਦਾ ਹੈ। ਉਸਦੇ ਵਿਚ ਵੀ ਖਿੱਚ ਹੈ। ਮਾਂ ਤੇ ਪੁੱਤਰ ਵਿਚ ਵੀ ਖਿੱਚ ਹੈ, ਪਤੀ ਤੇ ਪਤਨੀ ਵਿਚ ਵੀ ਖਿੱਚ ਹੈ, ਪਰ ਭਾਈ ਸਾਹਿਬ ਸਾਰੀਆਂ ਗੱਲਾਂ ਕਰਕੇ ਕਹਿਣ ਲੱਗੇ ਕਿ ਚੰਦਰਮਾ ਦੀ ਚਕੋਰ ਨਾਲ ਪ੍ਰੀਤ ਹੈ ਤੇ ਚਕੋਰ ਦੀ ਚੰਦਰਮਾ ਨਾਲ ਪ੍ਰੀਤ ਹੈ, ਪਰ ਸੱਚ ਜਾਣੀ, ਚੰਦਰਮਾ ਬੇਵਫ਼ਾਈ ਕਰ ਸਕਦਾ ਹੈ। ਪਾਣੀ ਸੁੱਕ ਸਕਦਾ ਹੈ, ਕਮਲ ਮੁਰਝਾ ਸਕਦਾ ਹੈ। ਚਮਕਦੇ ਹੋਏ ਬੱਦਲ ਦੂਰ ਜਾ ਸਕਦੇ ਹਨ। ਮੋਰ ਤੇ ਬਬੀਹੇ ਵਿਲਕਦੇ ਰਹਿ ਸਕਦੇ ਹਨ। ਮਾਂ ਤੇ ਬਾਪ ਸਾਥ ਛੱਡ ਕੇ ਜਾ ਸਕਦੇ ਹਨ। ਨਰ ਤੇ ਭਤਾਰ ਦਾ ਪਿਆਰ ਹੈ, ਮੌਤ ਪਿਆਰ ਨੂੰ ਵਿਛੋੜ ਸਕਦੀ ਹੈ, ਪਰ ਗੁਰੂ ਤੇ ਰੱਬ ਦੀ ਪ੍ਰੀਤ ਅਜਿਹੀ ਹੈ, ਜਿਸ ਹਿਰਦੇ ਵਿਚ ਟਿੱਕ ਜਾਏ ਸੱਚ ਜਾਣੋ, ਇਹ ਪ੍ਰੀਤ ਮਰਨ ਤੋਂ ਬਾਅਦ ਵੀ ਕਦੀ ਨਹੀਂ ਟੁੱਟਦੀ। ਭਾਈ ਸਾਹਿਬ ਨੇ ਪਿਆਰ ਦੀ ਵਿਆਖਿਆ ਕਰਦਿਆਂ ਕਿਹਾ-

*ਚੰਦ ਚਕੋਰ ਪਰੀਤ ਹੈ ਲਾਇ ਤਾਰ ਨਿਹਾਲੇ।*
*ਚਕਵੀ ਸੂਰਜ ਹੇਤ ਹੈ ਮਿਲਿ ਹੋਨਿ ਸੁਖਾਲੇ।*

*ਨੇਹੁ ਕਵਲ ਜਲ ਜਾਣੀਐ ਖਿੜਿ ਮੁਹ ਵੇਖਾਲੇ।*
*ਮੋਰ ਬਬੀਹੇ ਬੋਲਦੇ ਵੇਖਿ ਬਦਲ ਕਾਲੇ।*
*ਨਾਰਿ ਭਤਾਰ ਪਿਆਰੁ ਹੈ ਮਾਂ ਪੁਤ ਸਮ੍ਹਾਲੇ।*
*ਪੀਰ ਮੁਰੀਦਾ ਪਿਰਹੜੀ ਓਹੁ ਨਿਬਹੈ ਨਾਲੇ॥ ੪॥*

(ਵਾਰ ੨੭, ਪ: ੪)

ਮੁਰੀਦ ਦੀ ਤੇ ਪੀਰ ਦੀ ਜਿਹੜੀ ਪ੍ਰੀਤ ਹੈ ਉਹ ਤੋੜ ਨਿਭਣ ਵਾਲੀ ਹੈ, ਉਹ ਰਸਤੇ ਵਿਚ ਟੁੱਟਣ ਵਾਲੀ ਨਹੀਂ। ਗੁਰੂ ਨਾਨਕ ਸਾਹਿਬ ਨੇ ਉਸ ਕਰਤਾਰ ਦੀ ਪ੍ਰੇਮਾ ਭਗਤੀ ਕੀਤੀ। ਜਦੋਂ ਅਸੀਂ ਬਾਬੇ ਨਾਨਕ ਦੀ ਬਾਣੀ ਪੜ੍ਹਦੇ ਹਾਂ ਤਾਂ ਉਹਨਾਂ ਨੇ ਆਪਣੀ ਅੰਮ੍ਰਿਤ ਬਾਣੀ ਵਿਚ ਆਪਣੇ ਮਨ ਨੂੰ ਮੁਖ਼ਾਤਬ ਕਰਕੇ ਪਿਆਰੇ ਨੂੰ ਪਿਆਰ ਕਰਨ ਦੀਆਂ ਕੁਝ ਜੁਗਤਾਂ ਸਾਨੂੰ ਦੱਸੀਆਂ। ਹਜ਼ੂਰ ਦੀ ਸ੍ਰੀ ਰਾਗ ਵਿਚ ਇਕ ਅਸਟਪਦੀ ਹੈ, ਉਸ ਅਸਟਪਦੀ ਦੇ ਕੁਝ ਪਦੇ ਮੈਂ ਆਪ ਜੀ ਦੇ ਸਮੱਖਸ਼ ਰੱਖਣਾ ਚਾਹੁੰਦਾ ਹਾਂ। ਉਸ ਅਸਟਪਦੀ ਦੀਆਂ ਰਹਾਉ ਦੀਆਂ ਤੁੱਕਾਂ ਹਨ–

*ਮਨ ਰੇ ਕਿਉ ਛੂਟਹਿ ਬਿਨ ਪਿਆਰ॥*

ਹੇ ਮੇਰੇ ਮਨਾ ! ਕੀ ਪ੍ਰਮਾਤਮਾ ਨੂੰ ਪ੍ਰੇਮ ਕਰਨ ਤੋਂ ਬਿਨਾਂ ਤੇਰਾ ਖਹਿੜਾ ਛੁੱਟ ਸਕਦਾ ਹੈ ? ਕੀ ਤੂੰ ਬੰਧਨਾਂ ਤੋਂ ਮੁਕਤ ਹੋ ਸਕਦਾ ਹੈਂ ਪ੍ਰਮਾਤਮਾ ਨੂੰ ਪ੍ਰੇਮ ਕਰਨ ਤੋਂ ਬਿਨਾਂ ?

*ਮਨ ਰੇ ਕਿਉ ਛੂਟਹਿ ਬਿਨੁ ਪਿਆਰ॥*
*ਗੁਰਮੁਖਿ ਅੰਤਰਿ ਰਵਿ ਰਹਿਆ ਬਖਸੇ ਭਗਤਿ ਭੰਡਾਰ॥*

(ਅੰਗ ੬੦)

ਗੁਰੂ ਦੇ ਰਾਹੀਂ ਇਹ ਸਮਝ ਪੈਂਦੀ ਹੈ ਕਿ ਪ੍ਰਮਾਤਮਾ ਸਾਰੀਆਂ ਥਾਵਾਂ 'ਤੇ ਰਵਿਆ ਹੈ ਤੇ ਗੁਰੂ ਕ੍ਰਿਪਾ ਕਰੇ ਤਾਂ ਭਗਤੀ ਦੇ ਭੰਡਾਰੇ ਬਖ਼ਸ਼ਦਾ ਹੈ। ਵੈਸੇ ਤਾਂ ਜੇ ਇਨਸਾਨ ਨੂੰ ਸਮਝ ਪੈ ਜਾਏ ਕਿ ਪ੍ਰੇਮ, ਪ੍ਰੀਤ, ਪਿਆਰ ਇਹ ਜਿੰਨੇ ਵੀ ਸ਼ਬਦ ਅਸੀਂ ਵਰਤਦੇ ਹਾਂ, ਜੇ ਇਨਸਾਨ ਦੇ ਸਰੀਰ ਅੰਦਰ ਪ੍ਰਮਾਤਮਾ ਲਈ ਪ੍ਰੀਤ ਨਹੀਂ, ਪਿਆਰ ਨਹੀਂ ਤਾਂ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਪਿਆਰ ਤੇ ਪ੍ਰੀਤ ਤੋਂ ਬਿਨਾਂ ਜਿਹੜੇ ਮਨੁੱਖਾਂ ਦੇ ਤਨ ਹਨ, ਕਹਿੰਦੇ ਹਨ ਮਾਨੋ ਉਹ ਤਾਂ ਇਸ ਤਰ੍ਹਾਂ ਹਨ ਜਿਵੇਂ ਸ਼ਮਸ਼ਾਨ ਭੂਮੀ ਵਿਚ ਮੁਰਦੇ ਸੜ ਕੇ ਕਿਤੇ ਮਿੱਟੀ ਦਾ ਢੇਰ ਹੋ ਜਾਣ। ਉਹ ਤਾਂ ਇਸ ਤਰ੍ਹਾਂ ਹਨ ਜਿਵੇਂ ਮਾਨੋ ਮਰਿਆ ਹੋਇਆ ਸਰੀਰ ਪਿਆ ਹੋਇਆ ਹੈ। ਮਰੇ ਹੋਏ ਸਰੀਰ ਵਿਚ ਕੋਈ ਹਰਕਤ ਨਹੀਂ। ਜਿਸ ਮਨੁੱਖ ਦੇ ਜਿਸਮ ਅੰਦਰ ਪ੍ਰਮਾਤਮਾ ਦਾ ਪਿਆਰ ਨਹੀਂ, ਸੱਚ ਜਾਣਿਉ, ਉਹ ਖਾਵੇ ਵੀ, ਪੀਵੇ ਵੀ, ਬੋਲੇ ਵੀ, ਪਰ ਗੁਰੂ ਦੀ ਨਜ਼ਰ ਵਿਚ ਉਹ ਇਕ ਜ਼ਿੰਦਾ ਲਾਸ਼ ਹੈ। ਹਜ਼ੂਰ ਦੇ ਬਚਨ ਅਸੀਂ ਪੜ੍ਹਦੇ ਹਾਂ–

*ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥*

ਇਹ ਸਾਰੇ ਗੁਣ ਹੋਣ ਦੇ ਬਾਵਜੂਦ ਵੀ

*ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥*

(ਅੰਗ ੨੫੩)

ਬਾਬਾ ਫ਼ਰੀਦ ਸਾਹਿਬ ਜੀ ਦੇ ਬਚਨ ਅਸੀਂ ਪੜ੍ਹਦੇ ਹਾਂ। ਉਹਨਾਂ ਨੇ ਜੋਬਨ ਦੀ ਗੱਲ ਕੀਤੀ। ਹੁਣ ਜਵਾਨੀ ਆਪਣੇ ਆਪ ਵਿਚ ਪ੍ਰਮਾਤਮਾ ਦੀ ਇਕ ਬੜੀ ਵੱਡੀ ਦਾਤ ਹੈ ਤੇ ਜੇ ਕਿਸੇ ਬੰਦੇ ਦੇ ਕੋਲ ਜੋਬਨ ਵੀ ਹੈ, ਪਰ ਜੋਬਨ ਹੋਣ ਦੇ ਬਾਵਜੂਦ ਉਸਦੇ ਅੰਦਰ ਪਿਆਰੇ ਦੀ ਪ੍ਰੀਤ ਨਹੀਂ ਤਾਂ ਧੰਨ ਗੁਰੂ ਗ੍ਰੰਥ ਸਾਹਿਬ ਵਿਚ ਬਾਬਾ ਫ਼ਰੀਦ ਸਾਹਿਬ ਕਹਿੰਦੇ ਹਨ ਕਿ ਪ੍ਰੀਤ ਤੋਂ ਬਿਨਾਂ ਮਨੁੱਖ ਦਾ ਤਨ ਸ਼ਮਸ਼ਾਨ ਭੂਮੀ ਹੈ, ਪ੍ਰੀਤ ਤੋਂ ਬਿਨਾਂ ਜਵਾਨੀ ਸੜ ਕੇ ਰਾਖ ਹੋ ਜਾਏ, ਉਸਦਾ ਕਰਨਾ ਕੀ ਹੈ। ਬਾਬਾ ਜੀ ਨੇ ਅੰਮ੍ਰਿਤ ਬਚਨ ਕਹੇ-

*ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ॥*

(ਅੰਗ ੧੩੭੯)

ਜੋਬਨ ਦੇ ਜਾਣ ਦਾ ਸਾਨੂੰ ਕੋਈ ਡਰ ਨਹੀਂ। ਡਰ ਤਾਂ ਉਦੋਂ ਹੈ ਜਦੋਂ ਸਮਾਂ ਪ੍ਰਮਾਤਮਾ ਦੇ ਪ੍ਰੇਮ ਤੋਂ ਬਿਨਾਂ ਚਲਾ ਜਾਏ। ਭਾਈ ਸਾਹਿਬ ਭਾਈ ਨੰਦ ਲਾਲ ਜੀ ਨੇ ਆਪਣੀਆਂ ਗ਼ਜ਼ਲਾਂ ਵਿਚ ਪਹਿਲਾ ਸ਼ੇਅਰ ਹੀ ਇਹ ਕਿਹਾ ਹੈ ਕਿ

*ਹਵਾਇ ਬੰਦਗੀ ਆਵੁਰਦ ਦਰ ਵਜੂਦ ਮਰਾ।*

ਐ ਇਨਸਾਨ! ਤੂੰ ਵਜੂਦ ਵਿਚ ਇਸ ਲਈ ਆਇਆ ਹੈਂ ਕਿ ਪ੍ਰਮਾਤਮਾ ਦੀ ਇਬਾਦਤ ਕਰੇਂ। ਜੇ ਪ੍ਰਮਾਤਮਾ ਦੀ ਬੰਦਗੀ ਨਹੀਂ ਸੀ ਕਰਨੀ, ਫਿਰ ਇਸ ਤਨ ਵਿਚ ਆਉਣ ਦਾ ਕੀ ਲਾਭ ? ਐਵੇਂ ਆਸਮਾਨ ਦੇ ਥੱਲੇ ਆਪਣੀ ਜ਼ਿੰਦਗੀ ਦੇ ਦਿਨ ਪਿਆ ਕੱਟਦਾ ਹੈਂ। ਬੰਦਗੀ ਕਰਕੇ ਹੀ ਜ਼ਿੰਦਗੀ ਹੈ। ਜੇ ਬੰਦਗੀ ਨਹੀਂ ਤਾਂ ਸੱਚ ਜਾਣੀ, ਫਿਰ ਜ਼ਿੰਦਗੀ ਨਹੀਂ।

*ਵਗਰਨਾ ਜ਼ੌਕਿ ਚੁਨੀਂ ਆਮਦਨ ਨਬੂਦ ਮਰਾ।*

ਜੇ ਉਸ ਪ੍ਰਮਾਤਮਾ ਦੀ ਇਬਾਦਤ ਨਹੀਂ ਤਾਂ ਯਾ ਅੱਲ੍ਹਾ! ਮੈਨੂੰ ਇਸ ਸਰੀਰ ਵਿਚ ਰਹਿਣ ਦਾ ਕੋਈ ਸ਼ੌਕ ਨਹੀਂ, ਕਿਉਂਕਿ ਤੇਰੀ ਜ਼ਿੰਦਗੀ ਦੇ ਸ਼ੌਕ ਕਰਕੇ ਹੀ ਮੈਂ ਜੀਅ ਰਿਹਾ ਹਾਂ। ਬਾਬਾ ਨਾਨਕ ਜੀ ਨੇ ਪ੍ਰੇਮਾ-ਭਗਤੀ ਕੀਤੀ। ਫ਼ਰੀਦ ਜੀ ਕਹਿੰਦੇ ਹਨ-

*ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ॥*
*ਫਰੀਦਾ ਕਿੰਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥*

(ਅੰਗ ੧੩੭੯)

ਕਿਤੇ ਜਵਾਨੀ ਪਿਆਰ ਤੋਂ ਬਿਨਾਂ ਨਾ ਚੱਲੀ ਜਾਏ। ਸੱਚ ਜਾਣੋ, ਉਸ ਮਹਾਂਪੁਰਸ਼ ਦੀ ਇਕੱਲੀ ਜਵਾਨੀ ਹੀ ਨਹੀਂ, ਉਹ ਤਾਂ ਬਚਪਨ ਤੋਂ ਹੀ ਰੱਬ ਨੂੰ ਇਸ਼ਕ ਕਰਨ ਲੱਗ ਪਏ। ਬਾਬਾ ਫ਼ਰੀਦ ਸਾਹਿਬ ਅਜੇ ਬਚਪਨਾ ਹੈ ਤੇ ਕੁਰਾਨ ਉਹਨਾਂ ਨੂੰ ਜ਼ਬਾਨੀ ਕੰਠ ਹੋ ਗਿਆ ਹੈ।

ਅਜੇ ਬਚਪਨਾ ਹੈ ਤੇ ਕਿੰਨਾ-ਕਿੰਨਾ ਸਮਾਂ ਰੱਬ ਦੀ ਇਬਾਦਤ ਵਿਚ ਜੁੜੇ ਰਹਿੰਦੇ ਹਨ। ਆਖ਼ਿਰ ਉਹ ਕਿਹੋ ਜਿਹੀ ਪਰਮ ਅਵਸਥਾ ਮਿਲੀ ਕਿ ਜਿਸ ਦਿਨ ਜ਼ਮੀਨ 'ਤੇ ਪਈ ਹੋਈ ਖ਼ਾਕ ਆਪਣੇ ਮੂੰਹ ਦੇ ਵਿਚ ਪਾਈ ਤੇ ਉਸ ਮਿੱਟੀ ਵਿਚੋਂ ਵੀ ਸ਼ੱਕਰ ਵਰਗਾ ਸੁਆਦ ਆ ਗਿਆ। ਕਿਉਂਕਿ ਆਪਣਾ ਅੰਦਰ ਇੰਨਾ-ਕੁ ਮਿੱਠਾ ਹੋ ਚੁੱਕਾ ਸੀ ਤੇ ਅਸੀਂ ਕਹਾਂਗੇ ਮਿੱਟੀ ਮਿੱਠੀ ਹੋ ਗਈ। ਜ਼ਮੀਨ 'ਤੇ ਮਿੱਟੀ ਮਿੱਠੀ ਨਹੀਂ ਹੋਈ, ਅਸਲ ਵਿਚ ਬਾਬਾ ਜੀ ਦੀ ਰਸਨਾ ਦੀ ਮਿਠਾਸ ਕਰਕੇ ਮਿੱਟੀ ਵੀ ਮਿੱਠੀ ਹੋ ਗਈ। ਕੇਵਲ ਜੋਬਨ ਵਿਚ ਨਹੀਂ, ਆਪਣੇ ਅੰਤਲੇ ਸਮੇਂ ਵੀ ਉਹ ਮਹਾਂਪੁਰਸ਼ ਰੱਬ ਦੀ ਇਬਾਦਤ ਵਿਚ ਜੁੜਿਆ ਹੈ। ਜਦੋਂ ਨਮਾਜ਼ ਅਦਾ ਪਏ ਕਰਦੇ ਹਨ ਤਾਂ ਅਚਨਚੇਤ ਗਸ਼ੀ ਪਈ ਹੈ। ਬੇਹੋਸ਼ ਹੋ ਕੇ ਜ਼ਮੀਨ 'ਤੇ ਡਿੱਗ ਪਏ। ਸੱਜਦਾ ਪੂਰੀ ਤਰ੍ਹਾਂ ਕਰ ਨਾ ਸਕੇ। ਮੁਰੀਦਾਂ ਨੇ ਬਾਬਾ ਫ਼ਰੀਦ ਸਾਹਿਬ ਜੀ ਨੂੰ ਸੰਭਾਲਿਆ। ਸੰਭਾਲਣ ਤੋਂ ਬਾਅਦ ਜਦੋਂ ਉਹਨਾਂ ਨੇ ਬਾਬਾ ਜੀ ਦੀਆਂ ਪੈਰਾਂ ਦੀਆਂ ਤੱਲੀਆਂ ਝੱਸੀਆਂ, ਉਹਨਾਂ ਦੇ ਹੱਥ-ਪੈਰ ਘੁੱਟੇ ਤਾਂ ਉੱਠ ਕੇ ਬੈਠ ਗਏ ਤੇ ਪਹਿਲਾ ਪ੍ਰਸ਼ਨ ਸੀ ਉਸ ਮਹਾਂਪੁਰਸ਼ ਦਾ, ਦੇਖੋ ਪ੍ਰੀਤ ਕਿਹੋ ਜਿਹੀ ਹੈ ? ਕਹਿਣ ਲੱਗੇ ਨਮਾਜ਼ ਅਦਾ ਹੋ ਗਈ ? ਮੇਰਾ ਨੇਮ ਨਿੱਭ ਗਿਆ ? ਬੰਦਗੀ ਵਾਲਾ ਸਮਾਂ ਸਹੀ ਸਫਲ ਹੋ ਗਿਆ ? ਬੈਠੇ ਹੋਏ ਮੁਰੀਦ ਨੇ ਕਿਹਾ - ਬਾਬਾ ਜੀ ! ਨਮਾਜ਼ ਪੂਰਨ ਤੌਰ 'ਤੇ ਅਦਾ ਨਹੀਂ ਹੋ ਸਕੀ। ਆਪ ਇਕੋ ਦੱਮ ਜ਼ਮੀਨ 'ਤੇ ਡਿੱਗ ਪਏ। ਕਹਿਣ ਲੱਗੇ ਲਿਆਉ ਪਾਣੀ ਤੇ ਕਰਾਉ ਮੇਰਾ ਵੁਜ਼ੂ, ਪਰਤ ਕੇ ਮੈਂ ਖ਼ੁਦਾ ਦੀ ਯਾਦ ਵਿਚ ਜੁੜਨਾ ਚਾਹੁੰਦਾ ਹਾਂ ਤੇ ਕਿਸੇ ਨੇ ਉਥੇ ਪ੍ਰਸ਼ਨ ਕਰ ਦਿੱਤਾ ਸੀ ਕਿ ਬਾਬਾ ਜੀ ! ਸਾਰੀ ਜ਼ਿੰਦਗੀ ਤਾਂ ਅੱਲ੍ਹਾ-ਤਾਅਲਾ ਦੀ ਬਿਰਦ ਵਿਚ, ਉਸ ਦੇ ਜ਼ਿਕਰ ਵਿਚ, ਉਸਦੀ ਯਾਦ ਵਿਚ ਬਤੀਤ ਹੋਈ। ਹੁਣ ਜੇ ਨਹੀਂ ਨਮਾਜ਼ ਹੋ ਰਹੀ, ਸਰੀਰ ਖੇਚਲ ਵਿਚ ਹੈ, ਤਨ ਨੂੰ ਥੋੜ੍ਹਾ ਬਹੁਤਾ ਖੇਦੁ ਹੈ ਤਾਂ ਹੁਣ ਅੱਜ ਤੁਸੀਂ ਰਹਿਣ ਦਿਉ, ਵਿਸ਼ਰਾਮ ਕਰੋ। ਉਹਨਾਂ ਨੇ ਉਸੇ ਵੇਲੇ ਪਿੱਛੇ ਮੁੜ ਕੇ ਕਿਹਾ ਕਿ ਤੈਨੂੰ ਕੀ ਪਤਾ ਮੇਰਾ ਅੰਦਰ ਕਿੱਥੇ ਖਲੋਤਾ ਪਿਆ ਹੈ। ਤੈਨੂੰ ਕੇਵਲ ਮੇਰੀ ਬਾਹਰ ਦੀ ਕਿਰਿਆ ਦਿੱਸੀ ਹੈ ਕਿ ਮੈਂ ਇੰਨੇ ਸਾਲ ਰੱਬ ਦੀ ਇਬਾਦਤ ਕੀਤੀ, ਇੰਨੇ ਸਾਲ ਮੈਂ ਪ੍ਰਮਾਤਮਾ ਦਾ ਜ਼ਿਕਰ ਕੀਤਾ, ਪਰ ਤੈਨੂੰ ਕੀ ਪਤਾ ਮੈਂ ਅੰਦਰੋਂ ਕਿਥੇ ਟਿੱਕਿਆ ਹਾਂ। ਲਿਆਉ ਪਾਣੀ ਤੇ ਮੈਂ ਵੁਜ਼ੂ ਕਰਕੇ ਪ੍ਰਮਾਤਮਾ ਦੀ ਯਾਦ ਵਿਚ ਜੁੜਾਂ।

ਪ੍ਰੇਮ ਬੱਧਾ-ਚੱਟੀ ਕਰਮ ਨਹੀਂ, ਪ੍ਰੇਮ ਤਾਂ ਇਕ ਅੰਦਰ ਦੀ ਖਿੱਚ ਹੈ। ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਨੇ ਆਪਣੀ ਅੰਮ੍ਰਿਤ ਬਾਣੀ ਵਿਚ ਇਹ ਉਦਾਹਰਨਾਂ ਦਿੱਤੀਆਂ। ਉਸ ਅਸਟਪਦੀ ਦੀ ਪਹਿਲੀ ਉਦਾਹਰਨ ਇਹ ਹੈ ਕਿ ਕਮਲ ਦਾ ਫੁੱਲ ਪਾਣੀ ਵਿਚ ਖਿੜਿਆ ਹੈ। ਪਾਣੀ ਵਿਚ ਨਿੱਕੀਆਂ-ਨਿੱਕੀਆਂ ਤਰੰਗਾਂ ਪੈਦਾ ਹੋਈਆਂ ਤੇ ਜਦੋਂ ਪਾਣੀ ਦੀ ਲਹਿਰ ਇਕੋ ਦੱਮ ਥੋੜ੍ਹੀ ਜਿਹੀ ਹਵਾ ਨਾਲ ਤੇਜ਼ ਹੋਈ ਤਾਂ ਕਮਲ ਦੀ ਨਾਜ਼ਕ ਕਮਲ ਦੇ ਤਣੇ ਨੂੰ ਵੱਜੀ ਤੇ ਕਮਲ ਜੜ੍ਹ ਤੋਂ ਲੈ ਕੇ ਫੁੱਲ ਤੱਕ ਪੂਰਨ ਤੌਰ 'ਤੇ ਕੰਬ ਗਿਆ। ਕਦੀ ਉਸਨੂੰ ਲਹਿਰ ਧੱਕਾ ਮਾਰ ਕੇ ਖੱਬੇ, ਕਦੀ ਸੱਜੇ, ਉਸਨੂੰ ਸਾਰਾ ਦਿਨ ਲਹਿਰ ਠੋਕਰਾਂ ਨਾਲ ਸੱਜੇ ਖੱਬੇ ਧੱਕਦੀ ਰਹੀ। ਬਾਬਾ ਜੀ ਨੇ ਉਥੇ ਕਿਹਾ ਮਨਾ ! ਜੇ ਪ੍ਰੇਮਾ ਭਗਤੀ ਕਰਨੀ ਹੈ ਤਾਂ ਇਸ ਕਮਲ ਫੁੱਲ ਤੋਂ ਸਿਖ

ਕਿ ਰੱਬ ਨੂੰ ਪ੍ਰੀਤ ਕਿਵੇਂ ਕਰੀਦੀ ਹੈ। ਪਿਆਰ ਕਦੀ ਉਲਾਹਮੇ ਨਹੀਂ ਦਿੰਦਾ ਤੇ ਸੱਚ ਜਾਣਿਓ, ਜਿਹੜਾ ਬੰਦਾ ਮਿੱਤਰਤਾ ਕਰਦਿਆਂ ਹੋਇਆਂ ਵੀ ਉਲਾਹਮੇ, ਗਿਲੇ-ਸ਼ਿਕਵੇ ਕਰਦਾ ਹੈ, ਉਹ ਕਦੀ ਪ੍ਰੇਮੀ ਨਹੀਂ ਹੋ ਸਕਦਾ। ਕਹਿਣ ਲੱਗੇ, ਇਸ ਕਮਲ ਦੇ ਫੁੱਲ ਨੂੰ ਪੁੱਛ ਕਿ ਪ੍ਰੇਮਾ ਭਗਤੀ ਕੀ ਹੈ। ਹਜ਼ੂਰ ਨੇ ਪੁੱਛਿਆ ਕਮਲ ਦੇ ਫੁੱਲ ਨੂੰ ਤੇ ਬਾਣੀ ਵਿਚ ਇਹ ਗੱਲਾਂ ਦਰਜ ਕਰ ਦਿੱਤੀਆਂ ਕਿ ਐ ਕਮਲ ਦੇ ਫੁੱਲ ! ਤੈਨੂੰ ਰੱਬ ਨੇ ਸਭ ਤੋਂ ਪਹਿਲਾ ਇਹ ਗੁਣ ਦਿੱਤਾ ਹੈ ਕਿ ਤੂੰ ਚਿੱਕੜ ਵਿਚ ਰਹਿ ਕੇ ਵੀ ਨਿਰਲੇਪ ਹੈਂ। ਦੂਜਾ ਗੁਣ ਤੈਨੂੰ ਪ੍ਰਮਾਤਮਾ ਨੇ ਦਿੱਤਾ ਹੈ ਕਿ ਤੇਰੇ ਕੋਲ ਕੋਮਲਤਾ ਹੈ। ਤੀਜਾ ਗੁਣ ਤੈਨੂੰ ਦਿੱਤਾ ਹੈ ਕਿ ਤੇਰੇ ਕੋਲ ਸੁਗੰਧੀ ਹੈ। ਚੌਥਾ ਗੁਣ ਤੈਨੂੰ ਦਿੱਤਾ ਹੈ ਕਿ ਤੇਰੇ ਵਿਚ ਖਿੱਚ ਹੈ, ਤੂੰ ਕਰੋੜਾਂ ਕੋਹ ਦੂਰ ਬੈਠੇ ਸੂਰਜ ਨਾਲ ਵੀ ਗੱਲਾਂ ਕਰਦਾ ਹੈਂ। ਜਿਸਦੇ ਕੋਲ ਸੁਗੰਧੀ ਹੋਵੇ, ਜਿਸਦੇ ਕੋਲ ਆਪਣਾ ਸੁਹੱਪਣ ਹੋਵੇ, ਜਿਸਦੇ ਕੋਲ ਨਿਰਲੇਪਤਾ ਹੋਵੇ, ਜਿਸਦੇ ਕੋਲ ਦੂਰ ਟਿੱਕੇ ਹੋਏ ਪ੍ਰੇਮੀ ਨੂੰ ਵੀ ਪਿਆਰ ਕਰਨ ਦੀ ਜਾਚ ਹੋਵੇ, ਤਾਂ ਕੀ ਲੋੜ ਹੈ ਇਸ ਮੈਲੇ ਜਿਹੇ ਪਾਣੀ ਦੀਆਂ ਠੋਕਰਾਂ ਖਾਣ ਦੀ ? ਇਹ ਪਾਣੀ ਸਵੇਰੇ ਉੱਠਦਾ ਹੈ ਲਹਿਰਾਂ ਬਣ ਕੇ ਅਤੇ ਤੇਰੇ ਤਣੇ ਨੂੰ ਰੋਜ਼ ਠੋਕਰਾਂ ਮਾਰਦਾ ਹੈ। ਛੱਡ ਪਰਾਂ ਇਹੋ ਜਿਹੇ ਪਾਣੀ ਨੂੰ। ਹਜ਼ੂਰ ਕਹਿੰਦੇ ਹਨ ਕਿ ਉਸ ਕਮਲ ਦੇ ਫੁੱਲ ਦਾ ਉੱਤਰ ਸੀ ਕਿ ਬਾਬਾ ਜੀ ! ਅਸਲ ਵਿਚ ਇਸ ਪਾਣੀ ਦੀ ਬਦੌਲਤ ਹੀ ਮੇਰੀ ਹੋਂਦ ਹੈ। ਜਿਸ ਦਿਨ ਮੈਂ ਪਾਣੀ ਨੂੰ ਛੱਡ ਦਿੱਤਾ, ਉਸ ਦਿਨ ਜਿਹੜੇ ਗੁਣ ਤੁਸੀਂ ਮੇਰੇ ਗਿਣਾਏ ਹਨ, ਇਹਨਾਂ ਵਿਚੋਂ ਇਕ ਵੀ ਗੁਣ ਨਹੀਂ ਰਹਿਣਾ। ਪਾਣੀ ਨੂੰ ਛੱਡਣ ਦੀ ਦੇਰ ਹੈ ਕਿ ਮੇਰਾ ਆਪਾ ਹੀ ਖ਼ਤਮ ਹੋ ਜਾਣਾ ਹੈ। ਕਹਿਣ ਲੱਗਾ - ਤਾਂ ਕੀ ਹੋਇਆ ਜੇ ਪਾਣੀ ਠੋਕਰਾਂ ਮਾਰਦਾ ਹੈ, ਆਖ਼ਿਰ ਜਿਹੜੇ ਤੁਸੀਂ ਗੁਣ ਗਿਣ ਕੇ ਦੱਸੇ ਹਨ, ਇਹ ਗੁਣ ਵੀ ਤਾਂ ਮੈਨੂੰ ਪਾਣੀ ਨੇ ਕ੍ਰਿਪਾ ਕਰਕੇ ਬਖ਼ਸ਼ੇ ਹਨ।

ਹਜ਼ੂਰ ਨੇ ਕਿਹਾ ਐ ਮਨੁੱਖ ! ਪ੍ਰੇਮਾ ਭਗਤੀ ਦਾ ਅਰਥ ਹੈ ਕਮਲ ਦੀ ਤਰ੍ਹਾਂ ਤੂੰ ਪਿਆਰ ਕਰ। ਕਿਵੇਂ ? ਪ੍ਰਮਾਤਮਾ ਨੇ ਤੈਨੂੰ ਸੁੰਦਰ ਦੇਹ ਦਿੱਤੀ ਹੈ, ਪ੍ਰਮਾਤਮਾ ਨੇ ਤੈਨੂੰ ਗੁਣਾਂ ਦੀ ਸੁਗੰਧੀ ਦਿੱਤੀ ਹੈ, ਪ੍ਰਮਾਤਮਾ ਨੇ ਤੈਨੂੰ ਸੁਰਤ ਦਿੱਤੀ ਹੈ ਸੰਸਾਰ ਵਿਚੋਂ ਨਿਰਲੇਪ ਰਹਿਣ ਦੀ। ਪ੍ਰਮਾਤਮਾ ਨੇ ਤੈਨੂੰ ਤਾਕਤ ਦਿੱਤੀ ਹੈ ਕਿ ਕਰੋੜਾਂ ਜਨਮਾਂ ਦੀ ਦੂਰੀ ਹੋਣ ਦੇ ਬਾਵਜੂਦ ਤੂੰ ਸੁਰਤ ਕਰਕੇ ਉਸਦੇ ਚਰਨਾਂ ਨੂੰ ਫੜ ਕੇ ਖੇੜਾ ਪ੍ਰਾਪਤ ਕਰ ਸਕਦਾ ਹੈਂ। ਜਿਸ ਪ੍ਰਮਾਤਮਾ ਨੇ ਕਮਲ ਦੀ ਤਰ੍ਹਾਂ ਤੇਰੇ 'ਤੇ ਇੰਨੀ ਕ੍ਰਿਪਾ ਕੀਤੀ ਹੋਵੇ ਤੇ ਜੇਕਰ ਥੋੜ੍ਹਾ ਜਿਹਾ ਦੁਨਿਆਵੀ ਝਟਕਾ ਲੱਗੇ ਤਾਂ ਯਕਲਖ਼ਤ ਪ੍ਰਮਾਤਮਾ ਵੱਲੋਂ ਮੂੰਹ ਮੋੜ ਕੇ, ਪਿੱਠ ਕਰਕੇ ਚਲਾ ਜਾਏਂ, ਤਾਂ ਸੱਚ ਜਾਣੀ, ਤੂੰ ਕਦੀ ਸੱਚਾ ਪ੍ਰੇਮੀ ਨਹੀਂ ਹੋ ਸਕਦਾ। ਪ੍ਰੇਮੀ ਤਾਂ ਉਹ ਹੈ ਜਿਹੜਾ ਠੋਕਰ ਖਾ ਕੇ ਵੀ ਆਪਣੇ ਪਿਆਰੇ ਦਾ ਲੜ ਕਦੀ ਨਾ ਛੱਡੇ। ਬਾਬੇ ਨਾਨਕ ਨੇ ਅਜਿਹੀ ਪ੍ਰੇਮਾ ਭਗਤੀ ਕੀਤੀ ਤੇ ਬਾਣੀ ਵਿਚ ਬਚਨ ਕਰ ਗਏ ਕਿ-

*ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ।*

ਰੇ ਮਨ ਦਾ ਅਰਥ ਹੈ ਆਪਣੇ ਮਨ ਨੂੰ ਸੰਬੋਧਨ ਕੀਤਾ।

*ਰੇ ਮਨ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ॥*

ਜਿਵੇਂ ਕਮਲ ਤੇ ਪਾਣੀ ਦੀ ਪ੍ਰੀਤ ਹੈ।

*ਲਹਰੀ ਨਾਲਿ ਪਛਾੜੀਐ*

ਜੇ ਲਹਿਰਾਂ ਉਸਨੂੰ ਉੱਠ ਕੇ ਧੱਕੇ ਮਾਰਦੀਆਂ ਹਨ

*ਭੀ ਵਿਗਸੈ ਅਸਨੇਹਿ॥*

(ਅੰਗ ੫੯)

ਉਹ ਲਹਿਰਾਂ ਦੀਆਂ ਠੋਕਰਾਂ ਵਿਚ ਵੀ ਹੱਸੀ ਜਾਂਦਾ ਹੈ। ਉਹ ਠੋਕਰਾਂ ਵਿਚੋਂ ਵੀ ਪ੍ਰੇਮ ਦੀਆਂ ਪੀਂਘਾਂ ਝੂਟੀ ਜਾ ਰਿਹਾ ਹੈ। ਮੇਰੇ ਬਾਬੇ ਨਾਨਕ ਨੇ ਇਸ ਤਰ੍ਹਾਂ ਪ੍ਰੀਤ ਕੀਤੀ ਜਿਵੇਂ ਕਮਲ ਦਾ ਫੁੱਲ ਠੋਕਰਾਂ ਸਹਾਰ ਕੇ ਵੀ ਪ੍ਰੀਤ ਪਿਆ ਕਰਦਾ ਸੀ। ਜੇ ਕਿਸੇ ਨੇ ਵੱਟਾ ਚੁੱਕਿਆ, ਜੇ ਕਿਸੇ ਨੇ ਦੀਵਾਨਾ ਕਿਹਾ, ਜੇ ਕਿਸੇ ਨੇ ਮਸਤਾਨਾ ਕਿਹਾ, ਜੇ ਕਿਸੇ ਨੇ ਪਾਗ਼ਲ ਕਿਹਾ, ਸਭ ਕੁਝ ਸਹਿ ਕੇ ਵੀ ਮੇਰੇ ਗੁਰੂ ਨਾਨਕ ਸਾਹਿਬ ਨੇ ਆਪਣੇ ਪਿਆਰੇ ਪ੍ਰਮਾਤਮਾ ਦੇ ਨਾਮ ਨਾਲ ਪ੍ਰੀਤ ਕੀਤੀ।

ਦੂਜੀ ਉਦਾਹਰਨ ਉਹਨਾਂ ਨੇ ਦਿੱਤੀ ਕਿ ਪ੍ਰਮਾਤਮਾ ਦੀ ਭਗਤੀ ਜੇ ਤੂੰ ਕਰਨ ਤੁਰਿਆ ਹੈਂ ਤਾਂ ਪ੍ਰੇਮਾ ਭਗਤੀ ਇਸ ਤਰ੍ਹਾਂ ਕਰ ਜਿਵੇਂ ਮੱਛੀ ਤੇ ਪਾਣੀ ਦਾ ਆਪਸੀ ਪ੍ਰੇਮ ਹੈ। ਜਿਉਂ-ਜਿਉਂ ਪਾਣੀ ਵੱਧਦਾ ਹੈ, ਤਿਉਂ-ਤਿਉਂ ਮੱਛੀ ਖੇੜੇ ਵਿਚ ਰਹਿੰਦੀ ਹੈ ਤੇ ਜਿੰਨਾ ਪਾਣੀ ਘੱਟਦਾ ਹੈ, ਤਿਉਂ-ਤਿਉਂ ਮੱਛੀ ਵਿਚ ਉਦਾਸੀਨਤਾ ਤੇ ਤੜਪ ਪੈਦਾ ਹੁੰਦੀ ਹੈ। ਜਿਉਂ-ਜਿਉਂ ਪ੍ਰਮਾਤਮਾ ਦਾ ਭਗਤ ਬੰਦਗੀ ਕਰਦਾ ਹੈ, ਤਿਉਂ-ਤਿਉਂ ਖੇੜੇ ਵਿਚ ਆਉਂਦਾ ਹੈ ਤੇ ਜਦੋਂ ਕਿਤੇ ਤੋਟਾ ਆ ਜਾਏ ਤਾਂ ਸੱਚ ਜਾਣੋ, ਉਹ ਮੱਛੀ ਦੀ ਤਰ੍ਹਾਂ ਤੜਫਣ ਲੱਗ ਪੈਂਦਾ ਹੈ। ਇਸ ਲਈ ਬਾਬਾ ਜੀ ਨੇ ਕਿਹਾ-

*ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ*

ਕੈਸੀ ?

*ਜੈਸੀ ਮਛੁਲੀ ਨੀਰ॥*

*ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ॥*

ਬਾਬਾ ਜੀ ਨੇ ਤੀਸਰਾ ਪ੍ਰਮਾਣ ਦਿੱਤਾ-

*ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰ ਜੈਸੀ ਚਾਤ੍ਰਿਕ ਮੇਹ॥*

ਜਿਵੇਂ ਇਕ ਬਬੀਹਾ ਸਵਾਂਤੀ ਬੂੰਦ ਨੂੰ ਪਿਆਰ ਪਿਆ ਕਰਦਾ ਹੈ, ਜਿਵੇਂ ਇਕ ਚਾਤ੍ਰਿਕ ਆਕਾਸ਼ ਤੋਂ ਡਿੱਗਣ ਵਾਲੀ ਬੂੰਦ ਨੂੰ ਉਡੀਕਦਾ ਪਿਆ ਹੈ। ਉਸਦੇ ਸਾਹਮਣੇ ਸਰੋਵਰ ਪਾਣੀ ਦੇ ਭਰੇ ਪਏ ਹਨ, ਪਰ ਕਦੀ ਉਹ ਸਰੋਵਰ ਦਾ ਪਾਣੀ ਨਹੀਂ ਪੀਏਗਾ। ਪਿਆਰਿਉ !

ਉਹ ਵੱਖ-ਵੱਖ ਤਲਾਬਾਂ, ਦਰਿਆਵਾਂ ਤੇ ਨਾਲਿਆਂ ਦੇ ਪਾਣੀ ਤਿਆਗ ਦੇਵੇਗਾ। ਉਸ ਦੇ ਪ੍ਰਾਣਾਂ ਦੀ ਜਿਹੜੀ ਪ੍ਰੀਤ ਹੈ, ਉਹ ਕੇਵਲ ਤੇ ਕੇਵਲ ਪਰਮ ਪਿਤਾ ਪ੍ਰਮੇਸ਼ਰ ਦਾ ਨਾਮ ਹੈ। ਮੇਰੇ ਸੱਚੇ ਪਾਤਿਸ਼ਾਹ ਨੇ ਬਾਣੀ ਵਿਚ ਕਿਹਾ-

*ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ॥*
*ਸਰ ਭਰਿ ਥਲ ਹਰੀਆਵਲੇ*

ਪਰ ਪ੍ਰੇਮਾ ਭਗਤੀ ਕਰਨ ਵਾਲਾ ਬੂੰਦ ਨੂੰ,

*ਇਕ ਬੂੰਦ ਨ ਪਵਹੀ ਕੇਹ॥*

(ਅੰਗ ੬੦)

ਜਿੰਨੇ ਮਰਜ਼ੀ ਪਾਣੀ ਦੇ ਭੰਡਾਰ ਹੋਣ, ਪਰ ਚਾਤ੍ਰਿਕ ਦੀ ਪਿਆਸ ਕੇਵਲ ਸਵਾਂਤੀ ਬੂੰਦ ਹੀ ਬੁਝਾਏਗੀ।

ਬਾਬਾ ਨਾਨਕ ਜੀ ਨੂੰ ਜੇ ਕੋਈ ਪੁੱਛਦਾ ਹੈ ਕਿ ਸਤਿਗੁਰੂ ਜੀ ! ਪ੍ਰਮਾਤਮਾ ਨੂੰ ਪਾਉਣ ਦਾ ਮਾਰਗ ਕੀ ਹੈ ? ਤਾਂ ਸੱਚੇ ਪਾਤਿਸ਼ਾਹ ਕਹਿੰਦੇ ਹਨ-

*ਇਕ ਦੂ ਜੀਭੌ ਲਖ ਹੋਹਿ*

ਇੰਨੀ ਭਗਤੀ ਕੀਤੀ ਕਿ ਇਕ ਜ਼ਬਾਨ ਤੋਂ ਲੱਖ ਜੀਭ ਹੋ ਗਈ। ਲੱਖ ਜੀਭ ਤੋਂ ਵੀਹ ਲੱਖ ਹੋ ਗਈ ਤੇ ਉਹ ਵੀਹ ਲੱਖ ਜੀਭ ਵਿਚੋਂ ਇਕ ਇਕ ਜੀਭ ਨਾਲ ਜਗਤ ਦੇ ਮਾਲਕ ਦਾ ਨਾਮ ਜੱਪਿਆ ਤੇ ਬਾਬਾ ਨਾਨਕ ਜੀ ਕਹਿੰਦੇ ਹਨ ਕਿ ਇੰਨੀ ਕਮਾਈ ਕਰੇਂ ਤਾਂ ਜਗਤ ਦੇ ਮਾਲਕ ਨੂੰ ਮਿਲ ਸਕਦਾ ਹੈਂ। ਕੀ ਇਹੋ ਜਿਹੀ ਪ੍ਰੇਮਾ ਭਗਤੀ ਕੋਈ ਕਰ ਸਕੇਗਾ ? ਬਾਬੇ ਨਾਨਕ ਜੀ ਦਾ ਆਪਣਾ ਅਨੁਭਵ ਹੈ-

*ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥*
*ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥*
*ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥*
*ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ॥*
*ਨਾਨਕ ਨਦਰੀ ਪਾਈਐ*

ਪ੍ਰੇਮਾ ਭਗਤੀ ਉਸਦੀ ਨਦਰ ਨਾਲ ਮਿਲਦੀ ਹੈ।

*ਕੂੜੀ ਕੂੜੈ ਠੀਸ॥*

(ਜਪੁਜੀ ਸਾਹਿਬ)

ਠੀਸ ਦਾ ਅੱਖਰੀ ਅਰਥ ਹੁੰਦਾ ਹੈ ਗੱਪ ਮਾਰਨਾ। ਜੇ ਉਸਦੀ ਨਦਰ ਨਾਲ ਤੇਰੇ ਕੋਲ ਪ੍ਰੇਮਾ ਭਗਤੀ ਨਹੀਂ ਤਾਂ ਐਵੇਂ ਜ਼ਮੀਨ 'ਤੇ ਰੇਂਗਣ ਵਾਲੇ ਕੀੜੇ ! ਤੂੰ ਅਸਮਾਨ ਵਿਚ ਉੱਡਣ

ਵਾਲੇ ਪੰਛੀਆਂ ਦੀ ਰੀਸ ਨਾ ਕਰ। ਸਤਿਗੁਰੂ ਨੇ ਪ੍ਰੇਮਾ ਭਗਤੀ ਕੀਤੀ।

*ਨਾਨਕਿ ਨਾਮੁ ਨਿਰੰਜਨ ਜਾਨੵਉ*
*ਕੀਨੀ ਭਗਤਿ ਪ੍ਰੇਮ ਲਿਵ ਲਾਈ॥*

ਧੰਨ ਗੁਰੂ ਨਾਨਕ ਸਾਹਿਬ ਜੀ ਨੇ ਉਸ ਪ੍ਰਮਾਤਮਾ ਦੇ ਨਾਮ ਨੂੰ ਜਾਣ ਲਿਆ ਤੇ ਇਕ ਮਨ ਹੋ ਕੇ ਲਿਵ ਲਾ ਕੇ ਆਪਣੇ ਅੰਦਰ ਉਸ ਪਰੀਪੂਰਨ ਪ੍ਰਮਾਤਮਾ ਜੀ ਦੀ ਭਗਤੀ ਕੀਤੀ।

ਹੁਣ ਪ੍ਰਮਾਤਮਾ ਦੇ ਘਰ ਵਿਚੋਂ ਰੂਹਾਨੀਅਤ ਦੇ ਬੱਦਲ ਬਣ ਕੇ ਗੁਰੂ ਅੰਗਦ ਸਾਹਿਬ ਉਹਨਾਂ ਦੀ ਬਰਸਾਤ ਪਏ ਕਰਾਉਂਦੇ ਹਨ ਤੇ ਜਿਹੜਾ ਆਉਂਦਾ ਹੈ, ਉਸਨੂੰ ਨਾਮ ਨਾਲ ਭਿਉਂ ਦਿੰਦੇ ਹਨ। ਕਿਉਂਕਿ ਗੁਰੂ ਨਾਨਕ ਸਾਹਿਬ ਨੇ ਗੁਰੂ ਅੰਗਦ ਦੇਵ ਜੀ ਨੂੰ ਆਪਣਾ ਅੰਗ ਬਣਾਇਆ ਹੈ।

*ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ*
*ਤਿਨਿ ਸਬਦ ਸੁਰਤਿ ਕੀ ਨੀਵ ਰਖਾਈ॥*

ਗੁਰੂ ਅੰਗਦ ਸਾਹਿਬ ਸ਼ਬਦ ਸੁਰਤ ਦੀ ਖੇਡ ਵਰਤਾਉਂਦੇ ਪਏ ਹਨ। ਭਾਈ ਪਾਰੋ ਵਰਗਾ ਆਉਂਦਾ ਹੈ ਤੇ ਉਹ ਜਦੋਂ ਆ ਕੇ ਪੁੱਛਦਾ ਹੈ ਕਿ ਮਹਾਰਾਜ ! ਹੰਸ ਤੇ ਪਰਮ ਹੰਸ ਵਿਚ ਫ਼ਰਕ ਕੀ ਹੈ ? ਬਾਬਾ ਨਾਨਕ ਜੀ ਦੀ ਜੋਤ ਗੁਰੂ ਅੰਗਦ ਸਾਹਿਬ ਵਰਖਾ ਕਰਕੇ ਕਹਿੰਦੇ ਹਨ ਕਿ ਭਾਈ ਪਾਰੋ ! ਹੰਸ ਉਹ ਹੁੰਦੇ ਹਨ ਜਿਹੜੇ ਦੁੱਧ ਪਾਣੀ ਨਿਖੇੜਦੇ ਹਨ ਤੇ ਪਰਮ ਹੰਸ ਉਹ ਹੁੰਦੇ ਹਨ ਜਿਹੜੇ ਜੀਉਂਦੇ ਜੀਅ ਆਪਣੇ ਸਰੀਰ ਵਿਚੋਂ ਬਦੇਹ ਹੋ ਜਾਂਦੇ ਹਨ। ਫਿਰ ਉਹ ਤੁਰ ਪਿਆ ਤੇ ਕਹਿਣ ਲੱਗਾ, ਪਰਮ ਹੰਸ ਅਸੀਂ ਤਾਂ ਨਹੀਂ ਬਣਨਾ। ਬਾਬਾ ਜੀ ਨੇ ਕ੍ਰਿਪਾ ਕੀਤੀ ਤੇ ਗੁਰੂ ਅੰਗਦ ਸਾਹਿਬ ਦੀ ਨਦਰ ਨਾਲ ਗੁਰੂ ਅਮਰਦਾਸ ਦੇ ਵੇਲੇ ਪਰਮ ਹੰਸ ਬਣਿਆ। ਭਾਈ ਗੁਰਦਾਸ ਨੇ ਆਪਣੀ ਰਚਨਾ ਵਿਚ ਕਿਹਾ–

*ਪਾਰੋ ਜੁਲਕਾ ਪਰਮਹੰਸੁ ਪੂਰੈ ਸਤਿਗੁਰ ਕਿਰਪਾ ਧਾਰੀ।*

(ਵਾਰ ੧੧, ਪ: ੧੪)

ਗੁਰੂ ਅੰਗਦ ਸਾਹਿਬ ਨੇ ਮੈਲੇ ਹਿਰਦਿਆਂ ਵਿਚ ਨਾਮ ਦੀ ਵਰਖਾ ਕਰ ਦਿੱਤੀ। ਹੁਣ ਤੀਜੇ ਪਾਤਿਸ਼ਾਹ ਹਨ–

*ਗੁਰ ਅਮਰਦਾਸ ਕੀ ਅਕਥ ਕਥਾ ਹੈ*

ਗੁਰੂ ਅਮਰਦਾਸ ਜੀ ਦੀ ਭੱਟ ਕੀਰਤ ਕਹਿੰਦੇ ਹਨ ਕਿ ਕਥਾ ਬਿਆਨ ਤੋਂ ਰਹਿਤ ਹੈ। ਕਿਵੇਂ ਅਕਥ ਕਥਾ ਹੈ ? ਉਹਨਾਂ ਨਾਲ ਹੀ ਬਚਨ ਕਿਹਾ–

*ਇਕ ਜੀਹ ਕਛੁ ਕਹੀ ਨ ਜਾਈ॥*

ਕੀ ਬਿਆਨ ਕਰਾਂਗੇ, ਗੁਰੂ ਅੰਗਦ ਸਾਹਿਬ ਦੀ ਕਥਾ ਅਕੱਥ ਹੈ। ਹੁਣ ਗੁਰੂ ਰਾਮਦਾਸ

ਜੀ ਇਹ ਬਰਕਤਾਂ ਤੁਹਾਡੇ ਕੋਲ ਆ ਗਈਆਂ। ਗੁਰੂ ਨਾਨਕ ਜੀ ਦੀ ਪ੍ਰੇਮਾ ਭਗਤੀ, ਗੁਰੂ ਅੰਗਦ ਸਾਹਿਬ ਜੀ ਦੀ ਵਰਖਾ ਕਰਨ ਵਾਲੀ ਸਮਰੱਥਾ ਤੇ ਗੁਰੂ ਅਮਰਦਾਸ ਜੀ ਦੀਆਂ ਅਕੱਥ ਕਹਾਣੀਆਂ ਤੁਹਾਡੇ ਸੀਨੇ ਵਿਚ ਆ ਗਈਆਂ ਹਨ। ਹੁਣ –

*ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ*

ਸੋਢੀ ਦਾ ਅਰਥ ਹੈ ਸੋਢੀ ਕੁਲ ਦੇ ਦੀਪਕ। ਸਾਰੀ ਸ੍ਰਿਸ਼ਟੀ ਨੂੰ ਤਾਰਨ ਲਈ–

*ਅਬ ਗੁਰ ਰਾਮਦਾਸ ਕਉ ਮਿਲੀ ਬਡਾਈ॥ ੩॥*

ਧੰਨ ਗੁਰੂ ਰਾਮਦਾਸ ਜੀ ਨੂੰ ਵਡਿਆਈ ਮਿਲ ਗਈ। ਇਹ ਵਡਿਆਈ ਮਿਲੀ ਕਿ ਤੁਸੀਂ ਸਾਰੇ ਸੰਸਾਰ ਨੂੰ ਨਾਮ ਦਾ ਛੱਟਾ ਦਿਉ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਮਨ ਰੇ ਰਾਮ ਜਪਹੁ ਸੁਖੁ ਹੋਇ

ਸਿਰੀਰਾਗੁ ਮਹਲਾ ੧ ॥

*ਬਿਨੁ ਪਿਰ ਧਨ ਸੀਗਾਰੀਐ ਜੋਬਨੁ ਬਾਦਿ ਖੁਆਰ ॥*
*ਨਾ ਮਾਣੇ ਸੁਖਿ ਸੇਜੜੀ ਬਿਨੁ ਪਿਰ ਬਾਦਿ ਸੀਗਾਰੁ ॥*
*ਦੂਖੁ ਘਣੋ ਦੋਹਾਗਣੀ ਨਾ ਘਰਿ ਸੇਜ ਭਤਾਰੁ ॥ ੧ ॥*
*ਮਨ ਰੇ ਰਾਮ ਜਪਹੁ ਸੁਖੁ ਹੋਇ ॥*
*ਬਿਨੁ ਗੁਰ ਪ੍ਰੇਮੁ ਨ ਪਾਈਐ ਸਬਦਿ ਮਿਲੈ ਰੰਗੁ ਹੋਇ ॥ ੧ ॥ ਰਹਾਉ ॥*
*ਗੁਰ ਸੇਵਾ ਸੁਖੁ ਪਾਈਐ ਹਰਿ ਵਰੁ ਸਹਜਿ ਸੀਗਾਰੁ ॥*
*ਸਚਿ ਮਾਣੇ ਪਿਰ ਸੇਜੜੀ ਗੂੜਾ ਹੇਤੁ ਪਿਆਰੁ ॥*
*ਗੁਰਮੁਖਿ ਜਾਣਿ ਸਿਞਾਣੀਐ ਗੁਰਿ ਮੇਲੀ ਗੁਣ ਚਾਰ ॥ ੨ ॥*

(ਅੰਗ ੫੮)

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਹਿ ॥

ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਕ੍ਰਿਪਾਲੂ ਜੀ ਦੀ ਪਾਵਨ ਪਵਿੱਤਰ ਚਰਨ ਸ਼ਰਨ ਵਿਚ ਸੁਭਾਏਮਾਨ, ਗੁਰੂ ਸਵਾਰੇ ਸਤਿਸੰਗੀ ਜਨੋਂ ! ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਦੇ ਪਵਿੱਤਰ ਅੰਮ੍ਰਿਤ ਬਚਨ ਅਸਟਪਦੀ ਦੇ ਦੋ ਪਦੇ ਅਤੇ ਰਹਾਉ ਵਾਲੇ ਬਚਨ ਆਪ ਜੀ ਨੇ ਸਰਵਨ ਕੀਤੇ। ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਇਸ ਬਚਨ ਅੰਦਰ ਕੀ ਬਖ਼ਸ਼ਿਸ਼ ਕਰਦੇ ਹਨ, ਇਸ ਦੀ ਵਿਚਾਰ ਆਪਾਂ ਕਰ ਸਕੀਏ, ਆਪ ਜੀ ਕਰੋ ਕ੍ਰਿਪਾਲਤਾ, ਬਖ਼ਸ਼ੋ ਆਸ਼ੀਸ਼ ਅਤੇ ਉਚਾਰਣ ਕਰੋ ਜੀ ਸਤਿਨਾਮ ਸ੍ਰੀ ਵਾਹਿਗੁਰੂ ਜੀ !

ਸਤਿਗੁਰੂ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਜੀ ਨੇ ਇਸ ਅੰਮ੍ਰਿਤ ਬਚਨ ਵਿਚ ਉਦਾਹਰਣ ਸੰਸਾਰਿਕ ਤੌਰ 'ਤੇ ਉਸ ਇਕ ਇਸਤਰੀ ਦੀ ਲਈ ਹੈ ਜਿਸ ਦੇ ਕੋਲ ਪ੍ਰਮਾਤਮਾ ਦਾ ਦਿੱਤਾ ਹੋਇਆ ਜੋਬਨ ਵੀ ਹੈ, ਉਸ ਜੋਬਨ ਦੇ ਸੁਹੱਪਣ ਲਈ ਉਸ ਨੇ ਆਪਣੇ ਸਰੀਰ ਉੱਪਰ ਅਨੇਕਾਂ ਤਰ੍ਹਾਂ ਦਾ ਸ਼ਿੰਗਾਰ ਵੀ ਕੀਤਾ ਹੈ, ਪਰ ਉਹ ਜੋਬਨ, ਉਹ ਸ਼ਿੰਗਾਰ ਉਸ ਵੇਲੇ ਵਿਅਰਥ ਹੋ ਗਿਆ ਕਿ ਜਿਸ ਦੀ ਖ਼ਾਤਰ ਕੀਤਾ, ਉਸ ਪਤੀ ਦੀ ਪ੍ਰਸੰਨਤਾ ਇਸ ਨੂੰ ਨਸੀਬ

ਨਾ ਹੋਈ। ਸੰਖੇਪ ਜਿਹਾ ਭਾਵ ਹੈ। ਸਤਿਗੁਰੂ ਜੀ ! ਜੋਬਨ ਵੀ ਹੋਵੇ, ਧਨ ਵੀ ਹੋਵੇ, ਸਰੀਰ ਨੂੰ ਸ਼ਿੰਗਾਰਨ ਵਾਸਤੇ ਅਨੇਕਾਂ ਤਰ੍ਹਾਂ ਦਾ ਸਾਜ਼ੋ ਸਮਾਨ ਵੀ ਹੋਵੇ, ਪਰ ਫਿਰ ਵੀ ਉਹ ਦੁੱਖੀ ਕਿਉਂ ? ਫਿਰ ਵੀ ਉਸ ਦੇ ਭਾਗਾਂ ਵਿਚ ਸੁੱਖ ਕਿਉਂ ਨਹੀਂ ? ਤਾਂ ਹਜ਼ੂਰ ਦਾ ਉੱਤਰ ਸੀ, ਜਿਸ ਦੀ ਖ਼ਾਤਰ ਕੀਤੇ, ਉਸ ਪਤੀ ਦੀ ਪ੍ਰਸੰਨਤਾ ਨਸੀਬ ਨਾ ਹੋਈ, ਸਾਈਂ ਦੀ ਪ੍ਰਸੰਨਤਾ ਤੋਂ ਬਿਨਾਂ ਜਿਤਨਾ ਵੀ ਸੁਹੱਪਣ, ਜੋਬਨ, ਸ਼ਿੰਗਾਰ ਇਹ ਕਿਸੇ ਅਰਥ ਨਹੀਂ। ਇਹ ਇਕ ਬਾਹਰਮੁੱਖੀ ਉਦਾਹਰਣ ਹੈ। ਇਸ ਦਾ ਅੰਤਰੀਵ ਭਾਵ ਹੈ ਕਿ ਇਕ ਹੀ ਇਨਸਾਨ ਆਪਣੇ ਹੱਠ ਕਰਕੇ ਜੱਪ ਵੀ ਕਰਦਾ ਹੈ, ਬਾਹਰ ਦੇ ਦੱਸੇ ਹੋਏ ਧਰਮ ਦੇ ਕਰਮ-ਕਾਂਡ ਵੀ ਰੋਜ਼ ਕਰਦਾ ਹੈ, ਬਾਹਰ ਦੀ ਦੱਸੀ ਹੋਈ ਕਿਰਿਆ ਵੀ ਰੋਜ਼ ਸੋਧਦਾ ਹੈ, ਪਰ ਪਿਆਰਿਉ ! ਇਸ ਦੇ ਤਿਲਕ, ਇਸਦੇ ਧਰਮ ਦੇ ਚਿੰਨ੍ਹ, ਇਸਦੇ ਤਨ ਦੇ ਉੱਤੇ ਕੀਤੇ ਹੋਏ ਧਰਮ ਦੇ ਸ਼ਿੰਗਾਰ ਕਿਸ ਅਰਥ ਹਨ, ਜੇ ਇਸ ਨੂੰ ਪਰੀਪੂਰਨ ਪ੍ਰਮਾਤਮਾ ਦਾ ਵਸਲ ਨਸੀਬ ਨਹੀਂ ਹੋਇਆ। ਫੇਰ ਹਜ਼ੂਰ ਨੂੰ ਪੁੱਛਿਆ ਕਿ ਧੰਨ ਗੁਰੂ ਨਾਨਕ ਸਾਹਿਬ ਜੀ ! ਕੀ ਇਹ ਜੱਪ ਕਰਨਾ, ਸਿਮਰਨ ਕਰਨਾ, ਧਰਮ ਦੀ ਦੱਸੀ ਹੋਈ ਮਰਿਆਦਾ ਨੂੰ ਪਾਲਣਾ, ਇਹ ਮਾੜੀ ਗੱਲ ਹੈ ? ਹਜ਼ੂਰ ਕਹਿੰਦੇ ਹਨ ਕਿ ਇਹ ਮਾੜੀ ਗੱਲ ਨਹੀਂ ਪਰ ਚੇਤੇ ਰੱਖੀਂ, ਖ਼ੁਸ਼ਕ ਜੱਪ, ਖ਼ੁਸ਼ਕ ਤੱਪ, ਰੁੱਖਾਪਣ, ਇਹ ਕਦੀ ਵੀ ਪਿਆਰੇ ਦਾ ਵਸਲ ਨਸੀਬ ਨਹੀਂ ਹੋਣ ਦੇਵੇਗਾ, ਜਿੰਨੀ ਦੇਰ ਤੱਕ ਸਤਿਗੁਰੂ ਦੇ ਚਰਨਾਂ ਨਾਲ ਜੁੜ ਕੇ ਤੈਨੂੰ ਉਸ ਜੱਪ ਤੱਪ ਵਿਚ ਪ੍ਰੇਮ ਦੀ ਦਾਤ ਨਾ ਮਿਲੇ। ਜੇ ਪ੍ਰੇਮ ਨਹੀਂ ਤਾਂ ਸਭ ਕੁਝ ਵਿਅਰਥ ਹੈ। ਪ੍ਰੇਮ ਹੀ ਤਾਂ ਰੱਸ ਭਰੇਗਾ।

ਹਜ਼ੂਰ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਪ੍ਰੀਤ, ਪ੍ਰੇਮ, ਪਿਆਰ ਜਿਤਨੇ ਵੀ ਸ਼ਬਦ ਹਨ, ਇਹ ਭਾਵ ਪੂਰਤ ਹਨ। ਪ੍ਰੇਮ ਸ਼ਬਦ ਕੇਵਲ ਕਹਿਣ ਮਾਤਰ ਨਹੀਂ, ਪ੍ਰੇਮ ਤਾਂ ਮਾਨੋ ਕੀਤੇ ਹੋਏ ਕਰਮ ਵਿਚ ਰੱਸ ਭਰਨ ਵਾਲਾ ਹੈ। ਤੇ ਦੇਖੋ, ਕੋਈ ਇਨਸਾਨ ਆਪਣੇ ਹੱਥਾਂ ਨਾਲ ਕਿਸੇ ਵੀ ਧਾਤ ਦਾ ਕੀਮਤੀ ਫੁੱਲ ਬਣਾ ਦੇਵੇ, ਤਾਂ ਕੀ ਉਸ ਫੁੱਲ ਦੀ ਪੰਖੜੀ ਨੂੰ ਹੱਥ ਲਗਾ ਕੇ ਉਸ ਵਿਚੋਂ ਕੋਮਲਤਾ ਦਿੱਸੇਗੀ ? ਹੋ ਸਕਦਾ ਹੈ ਕਿ ਕੋਈ ਕੋਮਲ ਵਸਤੂ ਲੈ ਕੇ ਫੁੱਲ ਨੂੰ ਬਣਾ ਲਵੇ, ਪਰ ਗੁਰਮੁਖੋ ! ਜੇ ਉਸ ਵਿਚ ਸੁਗੰਧੀ ਨਹੀਂ ਤਾਂ ਉਸ ਬਣੇ ਹੋਏ ਫੁੱਲ ਦਾ ਥੋਥਾਪਣ ਕਿਸੇ ਵੀ ਅਰਥ ਨਹੀਂ। ਜਿਵੇਂ ਸੁਗੰਧੀ ਤੋਂ ਬਿਨਾਂ ਬਾਹਰ ਫੁੱਲ ਜਿਹੜੇ ਹਨ, ਉਹ ਵੇਖਣ ਨੂੰ ਚੰਗੇ ਲੱਗਦੇ ਹਨ, ਪਰ ਅੰਦਰ ਸੁਗੰਧੀ ਨਾ ਹੋਣ ਕਰਕੇ ਕਿਸੇ ਨੂੰ ਸੁੱਖ ਨਹੀਂ ਦੇ ਸਕਦੇ, ਇਨ-ਬਿਨ ਇਸੇ ਤਰ੍ਹਾਂ ਬਾਹਰ ਦੇ ਕੀਤੇ ਹੋਏ ਕਰਮ ਕੇਵਲ ਸਾਡੇ ਦਿਖਾਵੇ ਦੀ ਚਮਕ-ਦਮਕ ਬਣ ਕੇ ਰਹਿ ਜਾਣਗੇ। ਜੇ ਅੰਦਰ ਪ੍ਰੇਮ ਨਹੀਂ ਤਾਂ ਉਸਦੇ ਵਿਚ ਰੱਸ ਨਹੀਂ ਪੈਦਾ ਹੋਵੇਗਾ। ਦੇਖੋ, ਸਤਿਗੁਰੂ ਜੀ ਨੇ ਅੰਮ੍ਰਿਤ ਬਾਣੀ ਵਿਚ ਕੁਝ ਬਚਨ ਕਹੇ ਹਨ। ਪ੍ਰੇਮ ਤੋਂ ਸੱਖਣੇ ਹਿਰਦੇ ਜਿਤਨੇ ਮਰਜ਼ੀ ਗੁਣਵਾਨ ਹੋਣ, ਪਰ ਪ੍ਰਭੂ ਦੀ ਹਜ਼ੂਰੀ ਵਿਚ ਸਿਰਫ਼ ਉਹ ਮੁਰਦੇ ਹਨ। ਜਿਵੇਂ ਮੁਰਦੇ ਦੀ ਜ਼ਿੰਦਗੀ ਵਿਚ ਕੋਈ ਰੱਸ ਨਹੀਂ, ਇਸ ਤਰ੍ਹਾਂ ਪ੍ਰੇਮ ਤੋਂ ਸੱਖਣੇ ਹਿਰਦਿਆਂ ਵਿਚ ਕੋਈ ਰੱਸ ਨਹੀਂ। ਉਹਨਾਂ ਨੂੰ ਮੁਰਦੇ ਨਾਲ ਤੁਲਨਾ ਦਿੱਤੀ।

ਹਜ਼ੂਰ ਦੇ ਇਕ ਬਚਨ ਆਪਾਂ ਪੜ੍ਹਦੇ ਹਾਂ। ਦੇਖੋ ਸੁੰਦਰਤਾ ਇਕ ਬਹੁਤ ਚੰਗਾ ਗੁਣ ਹੈ।

ਹਰ ਇਕ ਇਨਸਾਨ ਆਪਣੀ ਜ਼ਿੰਦਗੀ ਵਿਚ, ਇਹੀ ਜਤਨ ਕਰਦਾ ਹੈ ਕਿ ਵੱਧ ਤੋਂ ਵੱਧ ਲੋਕਾਂ ਦੀਆਂ ਅੱਖਾਂ ਦੀ ਖਿੱਚ ਦਾ ਕੇਂਦਰ ਮੈਂ ਬਣਾਂ। ਕਿਉਂਕਿ ਮੇਰਾ ਸਰੀਰਕ ਸੁਹੱਪਣ, ਮੇਰੀ ਸੁੰਦਰਤਾ ਦੇ ਲੋਕ ਕਾਇਲ ਹੋਣ। ਦਾਤਾਰ ਕਹਿੰਦੇ ਹਨ, ਮੰਨ ਲਿਆ ਜਾਏ ਕਿ ਇਕ ਬੰਦਾ ਪੂਰੇ ਬ੍ਰਹਿਮੰਡ ਵਿਚ, ਪੂਰੇ ਸੰਸਾਰ ਵਿਚ ਉਸ ਵਰਗਾ ਕੋਈ ਹੁਸੀਨ, ਉਸ ਵਰਗਾ ਕੋਈ ਸੁੰਦਰ ਨਹੀਂ। ਦੂਸਰੀ ਬੇਨਤੀ, ਕੇਵਲ ਸੁੰਦਰਤਾ ਹੀ ਨਹੀਂ, ਪ੍ਰਮਾਤਮਾ ਮਿਹਰ ਕਰੇ, ਉਹਦੀ ਸੁੰਦਰਤਾ ਦੇ ਨਾਲ-ਨਾਲ ਜਿਸ ਘਰਾਣੇ ਵਿਚ ਉਸ ਦਾ ਜਨਮ ਹੋਇਆ, ਲੋਕ ਉਸ ਘਰਾਣੇ ਨੂੰ, ਉਸ ਕੁੱਲ ਨੂੰ ਉੱਚਾ ਮੰਨਦੇ ਹੋਣ। ਸੁੰਦਰਤਾ, ਉੱਚੀ ਕੁੱਲ ਤੇ ਧਨ ਦਾ ਹੋਣਾ ਤੇ ਦਾਤਾਰ ਕਹਿੰਦੇ ਹਨ ਕਿ ਇਕੱਲਾ ਧਨ, ਸੁੰਦਰਤਾ ਤੇ ਉੱਚੀ ਕੁੱਲ ਨਹੀਂ, ਬੰਦਾ ਚਤੁਰ ਵੀ ਹੋਵੇ, ਸਿਆਣਾ ਵੀ ਹੋਵੇ, ਹਰ ਗੱਲ ਬੜੀ ਬਾਰੀਕੀ ਨਾਲ ਸਮਝੇ, ਤੇ ਦਾਤਾ ਕਹਿੰਦੇ ਹਨ ਕਿ ਚਤੁਰ ਹੋਣ ਦੇ ਨਾਲ-ਨਾਲ ਆਪਣੀ ਜ਼ਬਾਨ ਤੋਂ, ਆਪਣੇ ਅੰਦਰ ਦੇ ਗਿਆਨ ਨੂੰ ਲੋਕਾਂ ਤੱਕ ਵੰਡ ਵੀ ਸਕੇ। ਜਿਸ ਬੰਦੇ ਦੇ ਕੋਲ ਇਤਨੇ ਗੁਣ ਹੋਣ, ਪਰ ਪਿਆਰਿਉ ! ਜੇ ਉਸ ਦੇ ਇਹਨਾਂ ਗੁਣਾਂ ਦੇ ਨਾਲ ਉਸਦੇ ਅੰਦਰ ਪ੍ਰਭੂ ਦੀ ਪ੍ਰੀਤ ਨਹੀਂ, ਉਸ ਦੇ ਅੰਦਰ ਪ੍ਰਮਾਤਮਾ ਦਾ ਪ੍ਰੇਮ ਨਹੀਂ ਤਾਂ ਧੰਨ ਗੁਰੂ ਨਾਨਕ ਸਾਹਿਬ ਜੀ ਮਿਹਰ ਪਏ ਕਰਦੇ ਹਨ ਕਿ ਇਹ ਸਾਰੇ ਗੁਣ ਹੋਣ ਦੇ ਬਾਵਜੂਦ ਵੀ ਪ੍ਰਮਾਰਥ ਦੇ ਰਸਤੇ ਵਿਚ ਉਹ ਇਕ ਮੁਰਦੇ ਦੇ ਸਮਾਨ ਹੈ। ਦਾਤਾਰ ਜੀ ਦੇ ਅੰਮ੍ਰਿਤ ਬਚਨ ਆਪ ਪੜ੍ਹਦੇ ਹੋ ਕਿ

*ਅਤਿ ਸੁੰਦਰ ਕੁਲੀਨ*

ਹੁਣ ਅਤਿ ਸ਼ਬਦ ਜਿਹੜਾ ਹੈ, ਇਸਨੂੰ ਇਕੱਲਾ ਸੁੰਦਰਤਾ ਨਾਲ ਨਹੀਂ ਲੈਣਾ, ਅਤਿ ਦੇ ਸ਼ਬਦ ਨੂੰ ਸਾਰੇ ਅਗਲੇ ਗੁਣਾਂ ਨਾਲ ਜੋੜੀ ਜਾਉ। ਅਤਿ ਦਾ ਅੱਖਰੀ ਅਰਥ ਹੈ ਜਿਸ ਤੋਂ ਅੱਗੇ ਸੁੰਦਰਤਾ ਖ਼ਤਮ ਹੋ ਜਾਏ।

*ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥*

ਜਿਸ ਦੀ ਕੁੱਲ ਤੋਂ ਚੰਗੀ ਹੋਰ ਕੁੱਲ ਨਾ ਹੋਵੇ। ਬਹੁਤ ਚਤਰ ਹੋਵੇ, ਉਸ ਤੋਂ ਵੱਧ ਸਿਆਣਾ ਤੇ ਚਲਾਕ ਕੋਈ ਨਾ ਹੋਵੇ। ਜ਼ਬਾਨ ਦਾ ਗਿਆਨਵਾਨ ਹੋਵੇ, ਉਸ ਕੋਲ ਦੌਲਤ ਵੀ ਬੇਸ਼ੁਮਾਰ ਹੋਵੇ, ਸਾਹਿਬ ਕਹਿੰਦੇ ਹਨ-

*ਮਿਰਤਕ ਕਹੀਅਹਿ ਨਾਨਕਾ*

ਉਸ ਨੂੰ ਮੁਰਦਾ ਕਿਹਾ ਜਾਏਗਾ। ਕਿਉਂ ਜੀ ?

*ਜਿਹ ਪ੍ਰੀਤਿ ਨਹੀ ਭਗਵੰਤ॥*

(ਅੰਗ ੨੫੩)

ਜੇ ਉਸ ਦੀ ਪਰੀਪੂਰਨ ਵਾਹਿਗੁਰੂ ਜੀ ਦੇ ਨਾਲ ਪ੍ਰੀਤ ਨਹੀਂ। ਇਤਨੇ ਚੰਗੇ ਗੁਣ ਹੋਣ ਦੇ ਬਾਵਜੂਦ ਪ੍ਰਭੂ ਦੀ ਨਜ਼ਰ ਵਿਚ, ਪ੍ਰਮਾਤਮਾ ਦੇ ਮਾਰਗ 'ਤੇ ਸਿਰਫ਼ ਉਸ ਨੂੰ ਮੁਰਦਾ ਕਿਹਾ ਜਾਏਗਾ, ਮੁਰਦੇ ਤੋਂ ਵੱਧ ਉਸ ਦੀ ਕੋਈ ਹਸਤੀ ਨਹੀਂ। ਪ੍ਰੀਤ ਹੋਣੀ ਅਤਿ ਜ਼ਰੂਰੀ ਹੈ। ਪਰ

ਇਥੇ ਫੇਰ ਬੇਨਤੀ ਸਮਝੋ। ਪ੍ਰੀਤ ਦੇ ਗੁਣ ਹਰ ਬੰਦੇ ਦੇ ਕੋਲ ਹਨ। ਉਹ ਅਨਰਜੀ, ਉਹ ਊਰਜਾ, ਉਹ ਸ਼ਕਤੀ ਪ੍ਰੀਤ ਦੀ ਹਰ ਇਕ ਦੇ ਕੋਲ ਹੈ, ਪਰ ਇਹ ਗੱਲ ਵੱਖਰੀ ਹੈ ਕਿ ਹਰ ਇਕ ਦੀ ਸ਼ਕਤੀ ਜਿਹੜੀ ਹੈ, ਉਹ ਵੱਖ-ਵੱਖ ਵਸਤੂਆਂ ਨੂੰ ਤਿਆਰ ਕਰਦੀ ਪਈ ਹੈ। ਕਿਹੜਾ ਇਨਸਾਨ ਕਹਿੰਦਾ ਹੈ ਕਿ ਮੇਰੇ ਅੰਦਰ ਪ੍ਰੀਤ ਨਹੀਂ। ਪ੍ਰੀਤ ਹਰ ਇਕ ਦੇ ਅੰਦਰ ਹੈ, ਪਰ ਪ੍ਰਭੂ ਪ੍ਰੀਤ, ਗੁਰੂ ਪ੍ਰੀਤ, ਨਾਮ ਪ੍ਰੀਤ, ਸਾਧ ਪ੍ਰੀਤ, ਸਤਿਸੰਗਤ ਪ੍ਰੀਤ, ਇਹ ਕਿਸੇ ਟਾਵੇਂ-ਟਾਵੇਂ ਹਿਰਦੇ ਵਿਚ ਹੋਵੇਗੀ। ਪ੍ਰੀਤ ਦਾ ਅਰਥ ਹੈ ਲਗਾਉ, ਪ੍ਰੀਤ ਦਾ ਅਰਥ ਹੈ ਅੰਦਰ ਦੀ ਖਿੱਚ।

*ਮਾਰਵਾੜਿ ਜੈਸੇ ਨੀਰੁ ਬਾਲਹਾ॥*

(ਅੰਗ ੬੯੩)

ਕਹਿੰਦੇ ਹਨ ਜਿਸ ਤਰ੍ਹਾਂ ਇਕ ਊਠ ਕੋਮਲ ਵੇਲਾਂ ਨੂੰ ਖਿੱਚ-ਖਿੱਚ ਕੇ, ਤੋੜ-ਤੋੜ ਕੇ ਖਾਂਦਾ ਹੈ, ਉਹ ਵੇਲ ਨੂੰ ਪਿਆਰ ਕਰਦਾ ਹੈ। ਇਸੇ ਤਰ੍ਹਾਂ ਨਾਮਦੇਵ ਪ੍ਰਮਾਤਮਾ ਦੇ ਨਾਮ ਨੂੰ ਪਿਆਰ ਕਰਦਾ ਹੈ। ਹੈ ਇਹ ਖਿੱਚ ਬਾਹਰਮੁੱਖੀ। ਸਿਰਫ਼ ਇਸਨੂੰ ਪ੍ਰਮਾਤਮਾ ਵਾਲੇ ਪਾਸੇ ਜੋੜ ਲਈਏ, ਤਾਂ ਪਿਆਰਿਉ ! ਇਹ ਹੀ ਪ੍ਰੇਮ ਸਾਨੂੰ ਜੀਊਂਦਾ ਕਰ ਦੇਵੇਗਾ ਤੇ ਜੇਕਰ ਸੰਸਾਰ ਵਾਲੇ ਪਾਸੇ ਖਿੱਚ ਰਹੀ, ਤਾਂ ਹੋ ਸਕਦਾ ਹੈ ਇਹੀ ਖਿੱਚ ਸਾਡੇ ਅੰਦਰ ਦੇ ਗੁਣਾਂ ਨੂੰ ਖ਼ਤਮ ਕਰਕੇ ਜ਼ਿੰਦਗੀ ਕੇਵਲ ਵਾਸ਼ਨਾ ਦਾ ਪੁਤਲਾ ਬਣ ਕੇ ਰਹਿ ਜਾਵੇਗੀ। ਸਤਿਗੁਰੂ ਜੀ ਨੇ ਬਾਣੀ ਵਿਚ ਕੁਝ ਪ੍ਰਮਾਣ ਦਿੱਤੇ ਹਨ। ਪ੍ਰੀਤ ਹੀ ਹੈ ਜਿਹੜੀ ਪ੍ਰਮਾਤਮਾ ਦੇ ਘਰ ਤੱਕ ਸਾਡੇ ਅੰਦਰ ਨੂੰ ਜੋੜ ਕੇ ਰੱਖਦੀ ਹੈ ਜੇਕਰ ਉਹ ਪ੍ਰੀਤ ਪ੍ਰਭੂ ਵਾਲੇ ਪਾਸੇ ਹੋਵੇ। ਸਤਿਗੁਰੂ ਜੀ ਦੇ ਅੰਮ੍ਰਿਤ ਬਚਨ ਹਨ ਕਿ ਜਿਤਨੇ ਭਗਤਾਂ ਨੇ ਪ੍ਰਮਾਤਮਾ ਨੂੰ ਰੀਝਾਇਆ ਹੈ, ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਉਹਨਾਂ ਨੂੰ ਸਭ ਤੋਂ ਉੱਚਾ ਦਰਜਾ ਦਿੱਤਾ ਹੈ। ਹਰ ਇਕ ਭਗਤ ਨੇ ਇਹ ਕਿਹਾ, ਕਿ ਪ੍ਰਮਾਤਮਾ ਕੇਵਲ ਪ੍ਰੇਮ ਦਾ ਭੁੱਖਾ ਹੈ। ਅਸੀਂ ਭਾਈ ਸਾਹਿਬ ਜੀ ਦੇ ਬਚਨ ਪੜ੍ਹਦੇ ਹਾਂ ਕਿ-

*ਗੋਬਿੰਦ ਭਾਉ ਭਗਤਿ ਦਾ ਭੁਖਾ॥*

(ਵਾਰ ੧੦, ਪ: ੭)

ਹਾਲਾਂਕਿ ਪ੍ਰਮਾਤਮਾ ਦਾਤਾ ਹੈ, ਉਹਨੂੰ ਤਾਂ ਕਿਸੇ ਚੀਜ਼ ਦੀ ਭੁੱਖ ਨਹੀਂ, ਪਰ ਭਾਈ ਸਾਹਿਬ ਕਹਿੰਦੇ ਹਨ ਕਿ ਗੋਬਿੰਦ ਨੂੰ, ਪ੍ਰਮਾਤਮਾ ਨੂੰ ਵੀ ਇਕ ਭੁੱਖ ਹੈ ਸਿਰਫ਼ ਪ੍ਰੇਮਾ ਭਗਤੀ ਦੀ। ਗੁਰੂ ਨਾਨਕ ਸਾਹਿਬ ਜੀ ਨੂੰ ਪੁੱਛੀਏ ਤਾਂ ਬਾਬਾ ਜੀ ਕਹਿੰਦੇ ਹਨ-

*ਮਨ ਰੇ ਕਿਉ ਛੂਟਹਿ ਬਿਨੁ ਪਿਆਰ॥*

(ਅੰਗ ੬੦)

ਪ੍ਰੇਮ ਤੋਂ ਬਿਨਾਂ ਤੇਰੇ ਅੰਦਰ ਦੇ ਬੰਧਨ ਕਿਸ ਤਰ੍ਹਾਂ ਕੱਟੇ ਜਾਣਗੇ ਜੇ ਤੂੰ ਪ੍ਰਮਾਤਮਾ ਨੂੰ ਪਿਆਰ ਨਹੀਂ ਕਰਦਾ। ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਜੇ ਰੱਬ ਨਾਲ ਗੱਲਾਂ ਕਰਨੀਆਂ ਹਨ, ਤਾਂ ਪ੍ਰਮਾਤਮਾ ਦੀ ਬੋਲੀ ਸਿਰਫ਼ ਪ੍ਰੇਮ ਹੈ ਤੇ ਪ੍ਰੇਮ ਦੀ ਬੋਲੀ ਹੀ ਪ੍ਰਮਾਤਮਾ ਸਮਝਦਾ ਹੈ। ਅਸੀਂ ਰੋਜ਼ ਪੜ੍ਹਦੇ ਹਾਂ-

*ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ॥*

(ਜਪੁਜੀ ਸਾਹਿਬ)

ਪ੍ਰੇਮ ਹੈ ਉਸ ਦੀ ਬੋਲੀ। ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ, ਇਕ ਬਚਨ ਬਾਬਾ ਨਾਮਦੇਵ ਜੀ ਨੇ ਕਿਹਾ ਹੈ। ਭਾਵੇਂ ਇਹ ਉਹਨਾਂ ਦੇ ਜੀਵਨ ਦੀ ਇਕ ਘਟਨਾ ਹੈ, ਪਰ ਇਸ ਦੇ ਅੰਤਰੀਵ ਭਾਵ ਨੂੰ ਲੈਣਾ। ਭਗਤ ਨਾਮਦੇਵ ਜੀ ਦਾ ਅੰਮ੍ਰਿਤ ਬਚਨ ਹੈ। ਉਹ ਕਹਿੰਦੇ ਹਨ ਕਿ ਉਹਨਾਂ ਦਾ ਘਰ, ਉਹਨਾਂ ਦੀ ਝੌਂਪੜੀ, ਉਹਨਾਂ ਦੀ ਛੱਪੜੀ ਭਗਵਾਨ ਨੇ ਬਣਾਈ, ਪ੍ਰਮਾਤਮਾ ਨੇ ਬਣਾਈ। ਹੁਣ ਕਈ ਸੱਜਣ ਇਹ ਟੀਕਾ ਕਰਦਿਆਂ ਕਹਿ ਦੇਂਦੇ ਹਨ ਤੇ ਕਈਆਂ ਨੇ ਇਹ ਲਿਖਿਆ ਹੈ ਕਿ ਸਤਿਸੰਗੀਆਂ ਨੇ ਉਹਨਾਂ ਦੀ ਝੌਂਪੜੀ ਬਣਾ ਦਿੱਤੀ। ਕਈਆਂ ਨੇ ਉਸ ਝੌਂਪੜੀ ਦੇ ਅਰਥ ਇਹ ਸਰੀਰ ਵਾਲੇ ਪਾਸੇ ਲਾ ਦਿੱਤੇ। ਮੈਂ ਕਹਿੰਦਾ ਹਾਂ, ਗੁਰਮੁਖੋ! ਜਿਤਨਾ ਮਰਜ਼ੀ ਆਪਣੀ ਅਕਲ ਦੇ ਨਾਲ ਇਹ ਗੱਲ ਲੁਕਾਉਣ ਦਾ ਜਤਨ ਕਰੀਏ, ਬਈ ਇਹ ਘਟਨਾ ਨਹੀਂ ਸੀ ਵਾਪਰ ਸਕਦੀ, ਇਹਦੇ ਅਰਥ ਹੋਰ ਹਨ, ਕਿਉਂਕਿ ਸਾਡੇ ਅਰਥਾਂ ਦੀ ਰਾਜਨੀਤੀ ਵੀ ਹੋਰ ਹੈ। ਭਗਤ ਨਾਮਦੇਵ ਜੀ ਦੀ ਭਾਵੇਂ ਸਰੀਰ ਦੀ ਬਣਾਈ ਕੁੱਲੀ, ਭਾਵੇਂ ਬਣਾਈ ਬਾਹਰ ਕੱਖਾਂ ਦੀ ਕੁੱਲੀ, ਪਰ ਇਸ ਗੱਲ ਤੋਂ ਕੋਈ ਭੱਜ ਨਹੀਂ ਸਕਦਾ ਕਿ ਜੇ ਸਰੀਰ ਦੀ ਕੁੱਲੀ ਬਣਾਈ ਹੈ ਤਾਂ ਵੀ ਚਮਤਕਾਰ ਹੈ। ਜੇ ਬਾਹਰ ਦੀ ਕੁੱਲੀ ਪ੍ਰਮਾਤਮਾ ਨੇ ਬਣਾਈ ਹੈ, ਤਾਂ ਵੀ ਉਹਦੀ ਖੇਡ ਹੈ। ਚਮਤਕਾਰ ਦਾ ਅਰਥ ਕੇਵਲ ਇਥੇ ਬਾਜ਼ੀਗਰ ਦੀ ਖੇਡ ਨਾ ਸਮਝਿਓ। ਉਹ ਘਟਨਾ ਜੋ ਅਲੌਕਿਕ ਹੈ, ਅਦੁੱਤੀ ਹੈ। ਸਾਹਿਬ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਨਾਮਦੇਵ ਜੀ ਨੂੰ ਪੁੱਛਿਆ ਗਿਆ ਤੇ ਜਦੋਂ ਪੁੱਛਦੇ ਹਨ-

*ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ॥*

ਪੜੋਸਨ ਗਵਾਂਢਣ ਪੁੱਛਦੀ ਪਈ ਹੈ ਕਿ ਮੈਨੂੰ ਇਕ ਗੱਲ ਸਮਝਾ ਕਿ ਇਹ ਕਿਸ ਤੋਂ ਤੂੰ ਛੱਪੜੀ ਬਣਵਾਈ ਹੈ? ਕਿਹਦੇ ਤੋਂ ਛਾਨ ਬਣਾਈ ਹੈ?

*ਤੋ ਪਹਿ ਦੁਗਣੀ ਮਜੂਰੀ ਦੈਹਉ*

ਤੇਰੇ ਨਾਲੋਂ ਦੁਗਣੇ ਪੈਸੇ, ਤੇਰੇ ਨਾਲੋਂ ਦੁਗਣੀ ਦਿਹਾੜੀ ਮੈਂ ਦੇ ਦੇਵਾਂਗੀ।

*ਮੋ ਕਉ ਬੇਢੀ ਦੇਹੁ ਬਤਾਈ॥ ੧॥*

ਮੈਨੂੰ ਸਿਰਫ਼ ਇੰਨੀ ਕੁ ਦੱਸ ਪਾ ਦੇ ਕਿ ਇਹੋ ਜਿਹੀਆਂ ਛੱਪੜੀਆਂ ਬਣਾਉਣ ਵਾਲਾ ਬੇਢੀ ਕੌਣ ਹੈ। ਕਿਥੇ ਹੈ ਉਹ ਕਾਰੀਗਰ ਜਿਹੜਾ ਇੰਨੀ ਸੋਹਣੀ ਤੇਰੀ ਛੱਪੜੀ ਬਣਾਈ ਬੈਠਾ ਹੈ। ਅੱਗੋਂ ਹੁਣ ਭਗਤ ਜੀ ਉੱਤਰ ਕੀ ਦੇਂਦੇ ਹਨ-

*ਰੀ ਬਾਈ ਬੇਢੀ ਦੇਨੁ ਨ ਜਾਈ॥*

ਰੀ ਬਾਈ ਦਾ ਅਰਥ ਹੈ, ਹੇ ਭੈਣੇ! ਉਸ ਪ੍ਰਮਾਤਮਾ ਨੂੰ ਕੀ ਧਨ ਨਾਲ, ਕੀ ਮਜ਼ਦੂਰੀ ਨਾਲ, ਦਿਹਾੜੀ ਦੇ ਨਾਲ ਕੋਈ ਲਿਆ ਸਕਦਾ ਹੈ?

*ਰੀ ਬਾਈ ਬੇਢੀ ਦੇਨੁ ਨ ਜਾਈ॥*

ਕੋਈ ਥਾਂ ਹੀ ਦੱਸ ਦੇ ਤੇ ਅੱਗੋਂ ਮਹਾਂਪੁਰਸ਼ ਉਤਰ ਦੇਂਦੇ ਹਨ-

*ਦੇਖੁ ਬੇਢੀ ਰਹਿਓ ਸਮਾਈ॥*

ਅੱਖਾਂ ਖੋਲ੍ਹ ਦੇ ਦੇਖ। ਮੈਨੂੰ ਇਕ ਗੱਲ ਸਮਝਾ ਕਿ ਕਿਹੜੀ ਥਾਂ ਹੈ ਜਿੱਥੇ ਮੇਰਾ ਬੇਢੀ ਨਹੀਂ ਬੈਠਾ ਹੋਇਆ। ਹੁਣ ਗੁਆਂਢਣ ਨੂੰ ਸਿਰਫ਼ ਛੱਪੜੀ ਦਿੱਸਦੀ ਹੈ, ਕਿਉਂਕਿ ਇਸ ਗੱਲ ਨੂੰ ਆਪਾਂ ਵੀ ਨਹੀਂ ਸਮਝਦੇ, ਕਿ ਤਰਖਾਣ ਜਾਂ ਉਹ ਕਾਰੀਗਰ ਜਿਸਨੇ ਇਹ ਝੌਂਪੜੀ ਬਣਾਈ ਹੈ, ਝੌਂਪੜੀ ਦਿੱਸਦੀ ਪਈ ਹੈ, ਪਰ ਤਰਖਾਣ ਨਹੀਂ ਦਿੱਸਦਾ ਪਿਆ। ਤੇ ਨਾਮਦੇਵ ਅਵਾਜ਼ ਦੇ ਕੇ ਕਹਿੰਦੇ ਹਨ ਕਿ ਝਲੀਏ ਦੇਖ ਅੱਖਾਂ ਖੋਲ੍ਹ ਕੇ ਕਿ ਹਰ ਥਾਂ ਮੇਰਾ ਬੇਢੀ ਸਮਾਇਆ ਹੈ। ਇਹਦਾ ਮਤਲਬ ਅੱਖਾਂ ਉਸ ਗਵਾਂਢਣ ਦੀਆਂ ਵੀ ਨਹੀਂ ਖੁਲ੍ਹੀਆਂ। ਅੱਖਾਂ ਨਾਮਦੇਵ ਜੀ ਦੀਆਂ ਵੀ ਨਹੀਂ ਖੁੱਲ੍ਹੀਆਂ, ਪਰ ਦੋਵਾਂ ਦੇ ਅਨੁਭਵ ਵਿਚ ਬੜਾ ਅੰਤਰ ਹੈ। ਇਕ ਅੱਖਾਂ ਖੋਲ੍ਹ ਕੇ ਕਹਿੰਦਾ ਹੈ, ਝਾਤੀ ਮਾਰ, ਉਹਦੇ ਤੋਂ ਬਿਨਾਂ ਦੂਜਾ ਕੋਈ ਨਹੀਂ, ਤੇ ਦੂਜੀ ਅੱਖਾਂ ਖੋਲ੍ਹ ਕੇ ਪੁੱਛਦੀ ਹੈ ਕਿ ਮੈਨੂੰ ਦੱਸ ਤਾਂ ਸਹੀ ਉਹ ਰਹਿੰਦਾ ਕਿਥੇ ਹੈ।

*ਦੇਖੁ ਬੇਢੀ ਰਹਿਓ ਸਮਾਈ॥*

ਸਾਰੀਆਂ ਥਾਵਾਂ 'ਤੇ ਸਮਾਇਆ ਹੈ।

*ਹਮਾਰੈ ਬੇਢੀ ਪ੍ਰਾਨ ਅਧਾਰਾ॥*

(ਅੰਗ ੬੫੭)

ਨਾਮਦੇਵ ਜੀ ਕਹਿੰਦੇ ਹਨ ਕਿ ਮੇਰੇ ਪ੍ਰਾਣਾਂ ਦਾ ਆਸਰਾ ਹੈ ਉਹ ਬੇਢੀ। ਫਿਰ ਵੀ ਦੱਸ ਕਿ ਉਹ ਕਿਵੇਂ ਦਿਸੇਗਾ ? ਕਹਿਣ ਲੱਗੇ ਨਾ ਤਾਂ ਉਹ ਟਕਿਆਂ ਨਾਲ ਦਿਸੇਗਾ, ਨਾ ਉਹ ਬਾਹਰ ਦੇ ਵਿਖਾਵੇ ਦੇ ਕਰਮਾਂ ਨਾਲ ਦਿਸਿਆ ਹੈ। ਨਾ ਉਹ ਸਿਆਣਪਾਂ ਨਾਲ ਦਿਸਿਆ ਹੈ। ਨਾ ਉਹ ਤੀਰਥਾਂ ਦਾ ਰਟਨ ਕਰ ਕੇ ਦਿਸਿਆ ਹੈ। ਨਾ ਉਹ ਬਾਹਰ ਦੇ ਹਉਮੈ ਦੇ ਕਰਮਾਂ ਵਿਚੋਂ ਦਿਸਿਆ ਹੈ। ਜਿਸ ਨੇ ਵੀ ਅੱਜ ਤੱਕ ਬੇਢੀ ਨੂੰ ਦੇਖਿਆ ਹੈ, ਉਹ ਪ੍ਰੇਮ ਦੀ ਮਜ਼ਦੂਰੀ ਦੇਂਦੇ ਹਨ। ਬੱਸ ਪ੍ਰੇਮ ਦੀ ਦਿਹਾੜੀ ਲੈ ਕੇ ਪ੍ਰਮਾਤਮਾ ਬੂਹੇ ਅੱਗੇ ਖਲੋਤਾ ਰਹਿੰਦਾ ਹੈ। ਹੁਣ ਇਹ ਪ੍ਰੀਤ ਸ਼ਬਦ ਭਗਤ ਜੀ ਨੇ ਵੀ ਕਿਹਾ। ਮੇਰੇ ਸਤਿਗੁਰੂ ਜੀ ਨੇ ਇਕ ਅੰਮ੍ਰਿਤ ਬਚਨ ਕਿਹਾ ਹੈ ਜਿਸ ਵਿਚ ਕੋਈ ਵੀ ਹੋਰ ਕਰਮ ਨਹੀਂ। ਪਰ ਅਖ਼ੀਰ ਤੇ ਕਿਹਾ ਕਿ ਕਿਸੇ ਦੇ ਵੀ ਵੱਸ ਵਿਚ ਨਹੀਂ। ਅਸੀਂ ਇਹ ਬਚਨ ਪੜ੍ਹਦੇ ਹਾਂ-

*ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ॥*

(ਅੰਗ ੯੬੨)

ਘਿਣਾਵਣੇ ਦਾ ਅੱਖਰੀ ਅਰਥ ਹੈ ਤਰਲੇ ਲੈਣੇ। ਕਹਿੰਦੇ ਹਨ, ਕਈ ਬੰਦੇ ਐਸੇ ਹਨ, ਜਿਹੜੇ ਦਿਨ ਰਾਤ ਪ੍ਰਮਾਤਮਾ ਦੇ ਨਾਮ 'ਤੇ ਰੋਈ ਜਾਂਦੇ ਹਨ। ਹੁਣ ਇਹ ਕੋਈ ਸੋਚੇ ਮੈਂ ਉੱਚੀ-ਉੱਚੀ ਰੋਈ ਜਾਵਾਂ, ਜ਼ਮੀਨ 'ਤੇ ਮੱਥਾ ਰਗੜੀ ਜਾਵਾਂ, ਪਰ ਗੁਰੂ ਸਾਹਿਬ ਕਹਿੰਦੇ ਹਨ, ਕਿ

ਉਤਨੀ ਦੇਰ ਤੱਕ ਪਿਆਰੇ ਦੀ ਪ੍ਰਾਪਤੀ ਨਹੀਂ, ਜਿੰਨੀ ਦੇਰ ਤੱਕ ਤੇਰੇ ਅੰਦਰ ਦੇ ਅਥਰੂ ਨਹੀਂ ਨਿਕਲਦੇ। ਕੀ ਅੱਖਾਂ ਦੇ ਅਥਰੂ ਸੁੱਟ ਕੇ ਪ੍ਰਮਾਤਮਾ ਕਿਸੇ 'ਤੇ ਰੀਝ ਜਾਂਦਾ ਹੈ ? ਕਲਗੀਧਰ ਪਾਤਿਸ਼ਾਹ ਜੀ ਨੇ ਕਿਹਾ ਕਿ ਜੇ ਇਹੋ ਜਿਹੇ ਤਰਲੇ ਪਾਉਣ ਨਾਲ ਰੱਬ ਮਿਲਦਾ ਤਾਂ ਜਿਹੜੇ ਬਾਰਾਂ ਘੰਟੇ ਖਲੋ ਕੇ ਤਰਲੇ ਲੈਂਦੇ ਹਨ, ਉਹਨਾਂ ਦਾ ਤਰਲਾ ਕੇਵਲ ਆਤਮਾ ਦਾ ਤਰਲਾ ਨਹੀਂ, ਉਹਨਾਂ ਦੀ ਕਲਾ ਹੈ। ਹੁਣ ਇਹ ਤਰਲਾ ਕਬੀਰ ਸਾਹਿਬ ਜੀ ਨੇ ਲਿਆ। ਹੁਣ ਇਹ ਤਰਲਾ ਨਾਮਦੇਵ ਜੀ ਨੇ ਲਿਆ। ਉਹ ਕਹਿੰਦੇ ਹਨ-

*ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ॥*
*ਤੂ ਨ ਬਿਸਾਰੇ ਰਾਮਈਆ॥ ੧ ॥ਰਹਾਉ॥*
*ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ॥*
*ਸੂਦੁ ਸੂਦੁ ਕ੍ਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥ ੧ ॥*
*ਮੂਏ ਹੂਏ ਜਉ ਮੁਕਤਿ ਦੇਹੁਗੇ ਨ ਜਾਨੈ ਕੋਇਲਾ॥*
*ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥ ੨ ॥*

(ਅੰਗ ੧੨੯੨)

ਹੁਣ ਇਹ ਸ਼ਬਦ ਉਸ ਨੇ ਤਰਲੇ ਲੈ ਕੇ ਕਹੇ ਤੇ ਦੂਜਾ ਬਚਨ ਉਹਨਾਂ ਬਾਣੀ ਵਿਚ ਕੀਤਾ-

*ਹਸਤ ਖੇਲਤ ਤੇਰੇ ਦੇਹੁਰੇ ਆਇਆ॥*
*ਭਗਤਿ ਕਰਤ ਨਾਮਾ ਪਕਰਿ ਉਠਾਇਆ॥*

(ਅੰਗ ੧੧੬੪)

ਹੁਣ ਭਗਤ ਨਾਮਦੇਵ ਜੀ ਬੇਨਤੀ ਕਰਦੇ ਪਏ ਹਨ, ਤੇ ਹਜ਼ੂਰ ਨੇ ਕਿਹਾ ਦੇਖ ਤਰਲਾ ਲੈਣਾ, ਅਰਦਾਸ ਕਰਨੀ ਸਭ ਤੋਂ ਵੱਡਾ ਹਥਿਆਰ ਜੇ ਕਿਸੇ ਕੋਲ ਹੈ ਤਾਂ ਕੇਵਲ ਅੰਦਰ ਦੀ ਅਰਦਾਸ ਹੈ। ਗੁਰਮੁਖੋ ! ਅਰਦਾਸ ਏਨੀ ਵੱਡੀ ਸ਼ਕਤੀ ਰੱਖਦੀ ਹੈ। ਅਸੀਂ ਬਾਹਰ ਦੀਆਂ ਅਰਦਾਸਾਂ ਦਾ ਜ਼ਿਕਰ ਕਰਦੇ ਹਾਂ, ਕਿ ਗੁਰੂ ਸਾਹਿਬ ਅੱਗੇ ਅਰਦਾਸ ਕੀਤੀ ਤਾਂ ਉਹਨੂੰ ਧਨ ਮਿਲਿਆ, ਪੁੱਤਰ ਮਿਲਿਆ। ਜੇ ਇਹ ਚੀਜ਼ਾਂ ਜਿਹੜੀਆਂ ਨਹੀਂ ਸਨ, ਉਹ ਅਰਦਾਸ ਨਾਲ ਮਿਲ ਗਈਆਂ, ਤਾਂ ਪਿਆਰਿਉ ! ਜਿਸ ਪ੍ਰਮਾਤਮਾ ਨੇ ਸਾਡੀ ਅਰਦਾਸ ਸੁਣ ਕੇ ਧਨ ਦਿੱਤਾ, ਜਾਂ ਕੁਝ ਵੀ ਚੀਜ਼ ਦਿੱਤੀ, ਤਾਂ ਉਸ ਪ੍ਰਮਾਤਮਾ ਲਈ ਹੀ ਪ੍ਰਮਾਤਮਾ ਕੋਲ ਅਰਦਾਸ ਕਿਉਂ ਨਹੀਂ ਕਰਦੇ ? ਪ੍ਰਮਾਤਮਾ ਲਈ ਪ੍ਰਮਾਤਮਾ ਕੋਲ ਅਰਦਾਸ ਕਰੀਏ ਕਿ ਸਿਰਫ਼ ਤੂੰ ਮੇਰੇ ਘਰ ਆ ਜਾ, ਹੋਰ ਕੁਝ ਨਹੀਂ ਚਾਹੀਦਾ।

ਕਲਗੀਧਰ ਸੁਆਮੀ ਜੀ ਮਾਲਵੇ ਦੀ ਧਰਤੀ 'ਤੇ ਗਏ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾਲੂ ਜੀ ਦੀ ਬਾਣੀ ਹਜ਼ੂਰ ਨੇ ਗੁਰੂ ਕੀ ਕਾਂਸ਼ੀ, ਜਿਸਨੂੰ ਸਾਬੋ ਕੀ ਤਲਵੰਡੀ ਕਿਹਾ ਜਾਂਦਾ

ਸੀ, ਗੁਰੂ ਜੀ ਨੇ ਗੁਰੂ ਕੀ ਕਾਂਸ਼ੀ ਕਿਹਾ ਤੇ ਸਿੱਖ ਜਗਤ ਨੇ ਉਹਨੂੰ ਪੰਜਾਂ ਤਖ਼ਤਾਂ ਵਿਚੋਂ ਆਪਣਾ ਇਕ ਤਖ਼ਤ ਪ੍ਰਵਾਨਿਆ- ਤਖ਼ਤ ਸ੍ਰੀ ਦਮਦਮਾ ਸਾਹਿਬ। ਮਾਲਵੇ ਦੀ ਧਰਤੀ 'ਤੇ ਹਜ਼ੂਰ ਗਏ। ਬੜੀਆਂ ਰਹਿਮਤਾਂ ਬਿਖੇਰੀਆਂ ਉਹਨਾਂ। ਇਥੇ ਮਾਲਵੇ ਦਾ ਇਕ ਸਿੱਖ ਸਰਦਾਰ ਭਾਈ ਸਾਹਿਬ ਭਾਈ ਦਾਨ ਸਿੰਘ ਸੀ। ਹਜ਼ੂਰ ਕ੍ਰਿਪਾਲੂ ਨੇ ਜਿਸ ਵੇਲੇ ਆਪਣੇ ਸਿਪਾਹੀਆਂ ਨੂੰ ਢਾਲਾਂ ਭਰ-ਭਰ ਕੇ ਧਨ ਦੀਆਂ ਦਿੱਤੀਆਂ, ਬਖ਼ਸ਼ਿਸ਼ ਦਿੱਤੀ, ਝੋਲੀਆਂ ਭਰੀਆਂ। ਸਾਰੇ ਸਿਪਾਹੀ ਆਪਣੀਆਂ ਝੋਲੀਆਂ ਵਿਚ ਧਨ ਪਵਾ ਕੇ ਚਲੇ ਗਏ, ਪਰ ਭਾਈ ਸਾਹਿਬ ਭਾਈ ਦਾਨ ਸਿੰਘ ਬਿਲਕੁਲ ਆਪਣੀ ਥਾਂ ਤੋਂ ਹਿਲੇ ਨਹੀਂ। ਸਾਰੇ ਅੱਗੇ ਵੱਧ ਕੇ ਧਨ ਲੈ ਗਏ, ਪਰ ਗੁਰੂ ਦੇ ਉਸ ਅਨਿਨ ਭਗਤ ਨੇ, ਗੁਰੂ ਕੇ ਉਸ ਸਿੱਖ ਨੇ ਹਜ਼ੂਰ ਦੇ ਕੋਲ ਝੋਲੀ ਅੱਡ ਕੇ ਧਨ ਨਾ ਮੰਗਿਆ। ਦਾਤਾਰ ਜੀ ਨੇ ਅਵਾਜ਼ ਦਿੱਤੀ ਤੇ ਕਿਹਾ, ਦਾਨ ਸਿੰਘ, ਆਉ ਤੁਸੀਂ ਵੀ ਆਪਣਾ ਹਿੱਸਾ, ਆਪਣੀ ਤਨਖ਼ਾਹ, ਆਪਣਾ ਧਨ ਲੈ ਜਾਉ। ਉਸ ਪ੍ਰੇਮ ਦੇ ਮੁਜੱਸਮੇ ਨੇ ਧੰਨ ਗੁਰੂ ਕਲਗੀਧਰ ਜੀ ਦੇ ਚਰਨਾਂ ਵਿਚ ਆਪਣੇ ਸੀਸ ਨੂੰ ਰੱਖ ਕੇ ਤੇ ਹੱਥ ਜੋੜ ਕੇ ਆਪਣੀ ਰਸਨਾ ਤੋਂ ਇਹ ਬਚਨ ਕਹੇ ਸਨ - ਦਾਤਾ ! ਝੋਲੀ ਹੁਣ ਫਿਰ ਭਰ ਲਵਾਂਗਾ, ਜਿਹੜੀਆਂ ਪਹਿਲੀਆਂ ਝੋਲੀਆਂ ਭਰ-ਭਰ ਕੇ ਦਿੱਤੀਆਂ ਸਨ, ਮੈਂ ਤੇ ਉਹਦਾ ਵੀ ਸ਼ੁਕਰ ਨਹੀਂ ਕਰ ਸਕਿਆ। ਹਜ਼ੂਰ ਨੇ ਕਿਹਾ, ਧਨ ਨਹੀਂ ਲੈਣਾ ਤਾਂ ਕੁਝ ਤਾਂ ਮੰਗ। ਤਾਂ ਉਸ ਵੇਲੇ ਭਾਈ ਦਾਨ ਸਿੰਘ ਦਾ ਉੱਤਰ ਸੀ ਕਿ ਕੀ ਮੰਗਾਂ, ਦੁੱਧ ਤੁਸੀਂ ਮੈਨੂੰ ਦਿੱਤਾ, ਮੇਰੇ ਘਰ ਮੱਝਾਂ ਗਾਵਾਂ ਬੱਝੀਆਂ, ਦੁੱਧ ਦੀ ਕੋਈ ਕਮੀ ਨਹੀਂ। ਮੇਰੇ ਆਪਣੇ ਘਰ ਮੇਰੇ ਪੁੱਤਰ ਹਨ, ਤੇ ਦਾਤਾ ਜੀ ! ਧਨ ਦੀ ਕਮੀ ਵੀ ਕੋਈ ਨਹੀਂ। ਤੇਰੀ ਕਿਰਪਾ ਨਾਲ ਧਨ ਵਾਲੇ ਖ਼ਜ਼ਾਨੇ ਵੀ ਭਰੇ ਪਏ ਹਨ। ਕੁਝ ਨਹੀਂ ਚਾਹੀਦਾ। ਸਿਰਫ਼ ਇਕ ਕਿਰਪਾ ਕਰੋ। ਆਪ ਜੀ ਕਹਿੰਦੇ ਹੋ ਦਾਨ ਸਿੰਘ ਤੂੰ ਧਨ ਲੈ-ਲੈ, ਤੇ ਮੈਂ ਹੱਥ ਜੋੜ ਕੇ ਕਹਿੰਦਾ ਹਾਂ ਗੁਰੂ ਗੋਬਿੰਦ ਸਿੰਘ ! ਤੂੰ ਮੈਨੂੰ ਲੈ-ਲੈ, ਮੈਨੂੰ ਧਨ ਨਹੀਂ ਚਾਹੀਦਾ। ਦੇਖੋ ਕੈਸੇ ਭਾਵ-ਪੂਰਤ ਸ਼ਬਦ ਸਨ। ਤੁਸੀਂ ਮੈਨੂੰ ਲੈ ਲਉ। ਸਤਿਗੁਰੂ ਕਹਿਣ ਲੱਗੇ - ਮੈਨੂੰ ਲੈ ਲਉ, ਤੁਸੀਂ ਮੈਨੂੰ ਆਪਣੀ ਝੋਲੀ ਵਿਚ ਪੁਆ ਲਉ। ਤੇ ਉਸ ਵੇਲੇ ਉਹਨਾਂ ਨੇ ਇਹੋ ਸ਼ਬਦ ਕਹੇ- ਦਾਤਾ ! ਇਕ ਕਿਰਪਾ ਕਰੀਂ, ਮਰਦੇ ਦਮ ਤੱਕ ਕਦੀ ਮਨ ਵਿਚ ਸੋਕਾ ਨਾ ਪਏ। ਅਖ਼ੀਰਲੇ ਸਵਾਸਾਂ ਤੱਕ ਵੀ ਦਾਨ ਸਿੰਘ ਦੇ ਅੰਦਰ ਰਗ-ਰਗ ਵਿਚ ਤੇਰੇ ਪ੍ਰੇਮ ਦਾ ਰੱਸ ਭਰਿਆ ਰਹੇ। ਬਸ ਇਤਨੀ ਮਿਹਰ ਕਰ ਕਿ ਕਦੀ ਅੰਦਰ ਨਾ ਸੁੱਕੇ ਤੇ ਅੰਦਰ ਸ਼ੰਕੇ ਵਿਚ ਨਾ ਆਵੇ। ਦਾਤਾ ! ਕਿਰਪਾ ਦੇ ਖ਼ਜ਼ਾਨੇ ! ਦਾਨ ਸਿੰਘ ਨੂੰ ਸਿੱਖੀ ਦਾ ਦਾਨ ਤੇ ਪ੍ਰੇਮਾ ਭਗਤੀ ਦੇ ਦੇ। ਹਜ਼ੂਰ ਨੇ ਕਿਹਾ-

*ਨਾ ਤੂ ਆਵਹਿ ਵਸ ਬਹੁਤੁ ਘਿਣਾਵਣੇ॥*
*ਨਾ ਤੂ ਆਵਹਿ ਵਸਿ ਬੇਦ ਪੜਾਵਣੇ॥*

ਪਿਆਰਿਉ ! ਇਹ ਸ਼ਿੰਗਾਰ ਹਨ, ਜਿਹੜੀ ਅੱਜ ਅਸੀਂ ਵਿਚਾਰ ਪਏ ਕਰਦੇ ਹਾਂ ਕਿ ਪਤੀ ਤੋਂ ਬਿਨਾਂ ਸ਼ਿੰਗਾਰ ਕਿਸ ਅਰਥ ? ਪਿਆਰੇ ਦੇ ਵਸਲ ਤੋਂ ਬਿਨਾਂ ਸ਼ਿੰਗਾਰ ਕਿਸ ਅਰਥ ? ਹੁਣ ਤਰਲੇ ਲਈ ਜਾਵਾਂ ਕਿ ਭਗਵਾਨ ਆ ਜਾ ਤੇ ਭਗਵਾਨ ਆਵੇ ਨਾ ਤਾਂ ਕੀ ਇਹ ਤਰਲੇ

ਵੇਖ-ਵੇਖ ਕੇ ਲੋਕੀ ਕੱਲ ਨੂੰ ਕਹਿਣ ਕਿ ਇਹਦੀ ਅਰਦਾਸ ਵਿਚ ਰੱਸ ਨਹੀਂ ਹੈ, ਇਤਨਾ ਦਰਦ ਹੈ ਨਹੀਂ ਪਿਆਰਿਉ ! ਉਹ ਅਰਦਾਸ ਸਿਰਫ਼ ਰੋਜ਼ੀ ਦਾ ਇਕ ਵਸੀਲਾ ਬਣ ਕੇ ਰਹਿ ਜਾਏਗੀ। ਕੀ ਰਾਜ਼ਕ ਦਾ ਕੋਈ ਵਸੀਲਾ ਨਹੀਂ ? ਜੇ ਕੋਈ ਕਹੇ ਕਿ ਮੈਂ ਵੇਦਾਂ ਦਾ ਬਹੁਤ ਪਾਠੀ ਹਾਂ, ਬੜੇ ਪਾਠ ਮੈਂ ਕੀਤੇ ਹਨ ਤੇ ਗੁਰਮੁਖੋ ! ਪ੍ਰੇਮ ਰੱਸ ਤੋਂ ਬਿਨਾਂ ਉਹ ਪਾਠ ਕਿਸ ਅਰਥ ?

*ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ॥*
*ਨਾ ਤੂ ਆਵਹਿ ਵਸਿ ਬੇਦ ਪੜਾਵਣੇ॥*
*ਨਾ ਤੂ ਆਵਹਿ ਵਸਿ ਤੀਰਥਿ ਨਾਈਐ॥*

ਸਿੰਗਾਰ ਕੀਤਾ ਤੀਰਥ ਨਹਾਉਣ ਦਾ, ਪਰ ਤੀਰਥ ਨ੍ਹਾਤਿਆਂ ਵੀ ਉਹ ਕਿਹੜਾ ਘਰ ਆ ਗਿਆ।

*ਨਾ ਤੂ ਆਵਹਿ ਵਸਿ ਧਰਤੀ ਧਾਈਐ॥*
*ਨਾ ਤੂ ਆਵਹਿ ਵਸਿ ਕਿਤੈ ਸਿਆਣਪੈ॥*
*ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ॥*

ਤਰਲੇ ਲੈਣ ਨਾਲ, ਵੇਦਾਂ ਦੇ ਪੜ੍ਹਨ ਨਾਲ, ਸਿਆਣਪਾਂ ਨਾਲ, ਅਕਲ ਨਾਲ, ਤੀਰਥ ਨਹਾਉਣ ਨਾਲ, ਜ਼ਮੀਨ 'ਤੇ ਨੰਗੇ ਪੈਰ ਚੱਲਣ ਨਾਲ ਜੇ ਨਹੀਂ ਆਉਂਦਾ ਵੱਸ ਤਾਂ ਇਹ ਲੋਕ ਕਿਉਂ ਤੁਰੇ ਫਿਰਦੇ ਹਨ ? ਕਹਿਣ ਲੱਗੇ-

*ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥*

ਹਰ ਚੀਜ਼ ਤੇਰੇ ਵੱਸ ਹੈ। ਹਰ ਚੀਜ਼ ਤੇਰੇ ਅਧੀਨ ਹੈ, ਪਰ ਦਾਤਾ ਜੀ !

*ਤੂ ਭਗਤਾ ਕੈ ਵਸਿ*

ਪ੍ਰੇਮਾ ਭਗਤੀ ਦੇਖੋ, ਇਹ ਛਪੜੀ ਕਿਸ ਨੇ ਬਣਾਈ ?

*ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥*

(ਅੰਗ ੯੬੨)

ਬਾਬਾ ਨਾਮਦੇਵ ਜੀ ਦਾ ਇਕ ਬਚਨ ਆਉਂਦਾ ਹੈ। ਪ੍ਰਮਾਤਮਾ ਨੂੰ ਪੁੱਛਿਆ ਕਿ ਪ੍ਰਭੂ ਜੀ ! ਇਹ ਕਿਹੋ ਜਿਹੀਆਂ ਗੱਲਾਂ ਕਰਦੇ ਹੋਣਗੇ, ਬੈਠੇ ਮੇਰੇ ਸਾਈਂ ਦੇ ਨਾਲ ? ਕਿਹੋ ਜਿਹੇ ਪਿਆਰ ਭਰੇ ਸ਼ਬਦ ਵਰਤਦੇ ਹੋਣਗੇ ? ਤੇ ਵੇਖੋ ਆਮ ਤੌਰ 'ਤੇ ਬੰਦਾ ਜਿਸ ਨਾਲ ਦਿਲ ਦਾ ਸਨੇਹ ਹੁੰਦਾ ਹੈ, ਉਹਦੇ ਕੋਲੋਂ ਨਿੱਕੀਆਂ ਨਿੱਕੀਆਂ ਚੀਜ਼ਾਂ ਵੀ ਮੰਗ ਲਈਦੀਆਂ ਹਨ। ਭਗਤ ਨਾਮਦੇਵ ਜੀ ਇਕ ਬਚਨ ਕਰਦੇ ਹਨ, ਪ੍ਰਭੂ ! ਮੈਂ ਤੇਰੇ ਨਾਲ ਇਕ ਸ਼ਰਤ ਲਾਉਣ ਆਇਆ ਹਾਂ। ਕਿਹੋ ਜਿਹੀ ਅਨੋਖੀ ਗੱਲ ਹੈ ? ਕਹਿੰਦੇ ਹਨ, ਤੇਰੇ ਨਾਲ ਸ਼ਰਤ ਲਾਉਣ ਆਇਆ ਹਾਂ।

ਕਿਉਂ ਜੀ ਕਾਹਦੀ ਸ਼ਰਤ ? ਕਹਿੰਦੇ ਹਨ ਕਿ ਇਕੱਲਾ ਤੇਰਾ ਵੀ ਕੋਈ ਨਹੀਂ ਸਰਦਾ ਤੇ ਚੇਤੇ ਰੱਖੀਂ ਜੇ ਭਗਤ ਉਠ ਕੇ ਦਾਹਵੇ ਕਰੇ ਤਾਂ ਤੇਰੇ ਤੋਂ ਬਗ਼ੈਰ ਭਗਤ ਦਾ ਵੀ ਕੋਈ ਨਹੀਂ ਸਰਦਾ। ਜਿਵੇਂ ਹੁਣ ਪ੍ਰਮਾਤਮਾ ਇਕੱਲਾ ਹੈ, ਕੋਈ ਭਗਤੀ ਵਾਲਾ ਨਹੀਂ ਤਾਂ ਪ੍ਰਮਾਤਮਾ ਨੂੰ ਭਗਤ ਵਛਲ ਕਿਸ ਨੇ ਕਹਿਣਾ ਹੈ ? ਚੇਤੇ ਰੱਖੋ, ਜੇ ਬੰਦਾ ਇਕੱਲਾ ਕਹੀ ਜਾਏ ਕਿ ਸਾਡੀਆਂ ਕਮਾਈਆਂ ਨੇ ਪ੍ਰਮਾਤਮਾ ਦੀ ਦਇਆ ਕਰਨੀ। ਇਕੱਲੇ ਸੇਵਕ ਦੀ ਵੀ ਕੋਈ ਕੀਮਤ ਨਹੀਂ। ਸਾਹਿਬ ਨੇ ਬਚਨ ਕੀਤਾ

*ਬਦਹੁ ਕੀ ਨ ਹੋਡ ਮਾਧਉ ਮੋ ਸਿਉ॥*

ਬਦਹੁ ਕੀ ਨਾ ਹੋਡ, ਹੋਡ ਦਾ ਅੱਖਰੀ ਅਰਥ ਹੈ ਸ਼ਰਤ। ਮੇਰੇ ਨਾਲ ਸ਼ਰਤ ਕਿਉਂ ਨਹੀਂ ਲਾਉਂਦਾ ਪ੍ਰਮਾਤਮਾ। ਜਦੋਂ ਮੈਂ ਤੇਰੇ ਨਾਲ ਪ੍ਰੇਮਾ ਭਗਤੀ ਦੀ, ਸੇਵਕ ਦੀ ਗੱਲ ਕਰਦਾ ਹਾਂ ਤਾਂ ਮੇਰੀ ਗੱਲ ਟਾਲ ਦੇਂਦਾ ਹੈਂ। ਮੇਰੇ ਵਾਹਿਗੁਰੂ ਜੀ ! ਮੈਂ ਸ਼ਰਤ ਲਾਉਣ ਆਇਆ ਹਾਂ, ਮੇਰੇ ਨਾਲ ਸ਼ਰਤ ਲਾ। ਕਿਹੜੀ ਸ਼ਰਤ ?

*ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲੁ ਪਰਿਓ ਹੈ ਤੋ ਸਿਉ॥੧॥ ਰਹਾਉ॥*
*ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ॥*
*ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ॥੧॥*

(ਅੰਗ ੧੨੫੨)

ਫਿਰ ਇਹਦੇ ਅਰਥ ਸਮਝੀਏ, ਮੇਰੇ ਨਾਲ ਸ਼ਰਤ ਲਾ। ਠਾਕੁਰ ਦਾ ਅਰਥ ਹੈ ਪ੍ਰਮਾਤਮਾ ਵਾਹਿਗੁਰੂ ਤੇ ਜਨ ਦਾ ਅਰਥ ਹੈ ਸੇਵਕ। ਕਹਿਣ ਲੱਗੇ ਠਾਕੁਰ ਤੋਂ ਹੀ ਸੇਵਕ ਪਹਿਚਾਣੇ ਜਾਂਦੇ ਹਨ ਤੇ ਯਾਦ ਰੱਖਿਉ, ਸੇਵਕਾਂ ਤੋਂ ਹੀ ਪਤਾ ਲੱਗਦਾ ਹੈ ਕਿ ਇਹਨਾਂ ਦਾ ਮਾਲਕ ਕਿਹੋ ਜਿਹਾ ਹੋਵੇਗਾ। ਇਸ ਬਚਨ ਨੂੰ ਥੋੜ੍ਹਾ ਜਿਹਾ ਖੋਲ੍ਹਣ ਦਾ ਜਤਨ ਕਰੀਏ। ਹੁਣ ਇਕ ਬੰਦਾ ਕਿਸੇ ਸਿਆਣੇ ਮਾਲਕ ਨੂੰ ਮਿਲਦਾ ਹੈ। ਮਾਲਕ ਬੜਾ ਦਿਆਲੂ ਹੋਵੇ, ਮਾਲਕ ਬੜਾ ਕਿਰਪਾਲੂ ਹੋਵੇ, ਤੇ ਬੰਦਾ ਕਹਿੰਦਾ ਹੈ ਕਿ ਜਿਹੜਾ ਆਪ ਇਤਨਾ ਸਿਆਣਾ ਹੈ ਤੇ ਜਿਹੜੇ ਇਹਦੇ ਸੇਵਕ ਹੋਣਗੇ ਉਹ ਕਿੰਨਾ ਕੁ ਅਦਬ ਰੱਖਦੇ ਹੋਣਗੇ। ਠਾਕੁਰ ਤੋਂ ਪਹਿਚਾਣ ਹੈ ਉਸਦੇ ਸੇਵਕ ਦੀ।

*ਠਾਕੁਰ ਤੇ ਜਨੁ ਜਨ ਤੇ ਠਾਕੁਰੁ*

ਤੇ ਜਦੋਂ ਇਕੱਲਾ ਕਿਤੇ ਸੇਵਕ ਮਿਲ ਜਾਏ ਪ੍ਰੇਮਾ ਭਗਤੀ ਵਿਚ ਭਿੱਜਾ ਤਾਂ ਬੰਦਾ ਕਈ ਵੇਰਾਂ ਕਹਿੰਦਾ ਹੈ ਕਿ ਜੇ ਆਪ ਇਤਨਾ ਚੰਗਾ ਹੈ ਤਾਂ ਇਹਦਾ ਮਾਲਕ ਕਿੰਨਾ ਚੰਗਾ ਹੋਵੇਗਾ। ਬੜੀਆਂ ਉਦਾਹਰਣਾਂ ਹਨ, ਜਿਥੇ ਸੇਵਕਾਂ ਦੇ ਜੀਵਨ ਵੇਖ ਕੇ ਠਾਕੁਰ ਭੱਜੇ ਆਏ। ਬਾਬੇ ਅਦਲੀ ਦੀ, ਚੋਲਾ ਸਾਹਿਬ ਦੀ ਜਿਹੜੀ ਆਪਾਂ ਗੱਲ ਕਰਦੇ ਹਾਂ, ਬਾਬਾ ਬਿਧੀ ਚੰਦ ਦਾ ਮਿਲਾਪ ਉਥੇ ਬਾਬੇ ਅਦਲੀ ਨਾਲ ਹੋਇਆ। ਬਾਬੇ ਅਦਲੀ ਸਾਹਿਬ ਜੀ ਦੀ ਕੁਝ ਸਮਾਂ ਸੰਗਤ ਕੀਤੀ ਭਾਈ ਸਾਹਿਬ ਭਾਈ ਬਿਧੀ ਚੰਦ ਜੀ ਨੇ। ਇੰਨੀ ਅੰਦਰ ਨੂੰ ਸ਼ਾਂਤੀ ਮਿਲੀ ਤੇ ਕਹਿਣ ਲੱਗੇ ਕਿਰਪਾ ਕਰੋ, ਮੈਨੂੰ ਆਪਣੇ ਕੋਲ ਰੱਖ ਲਉ। ਕਹਿਣ ਲੱਗੇ ਕਿ ਮੈਂ ਕਾਹਦਾ ਰੱਖਣਾ ਹੈ,

ਰੱਖਣ ਵਾਲਾ ਤਾਂ ਮੇਰਾ ਗੁਰੂ ਹੈ। ਭਾਈ ਸਾਹਿਬ ਨੇ ਕਿਹਾ ਕਿ ਜਿਹੜਾ ਸਿੱਖ ਇਤਨੀ ਕਮਾਈ ਵਾਲਾ ਹੈ, ਉਸ ਦਾ ਗੁਰੂ ਕਿੰਨਾ ਰਹਿਮਤਾਂ ਵਾਲਾ ਹੋਵੇਗਾ। ਇਕ ਕਿਰਪਾ ਕਰੋ, ਮੈਨੂੰ ਉਸ ਗੁਰੂ ਦੇ ਕੋਲ ਲੈ ਜਾਉ। ਜਨ ਨੇ ਵਿਆਖਿਆ ਕੀਤੀ ਕਿ ਗੁਰੂ ਕਿੰਨਾ ਵੱਡਾ ਹੋਵੇਗਾ। ਦੂਸਰੀ ਬੇਨਤੀ ਭਾਈ ਸਾਹਿਬ ਆਏ ਗੁਰੂ ਦੇ ਕੋਲ, ਇਕ ਸੇਵਕ ਦੀ ਸੰਗਤ ਕਰਕੇ ਠਾਕੁਰ ਦੇ ਗੁਣਾਂ ਦੀ ਕਦਰ ਪਾਉਣ ਦੀ ਜਾਚ ਆ ਗਈ। ਭਾਈ ਸੰਗਤ ਸਾਹਿਬ ਜਿੰਨ੍ਹਾਂ ਨੂੰ ਬਾਬਾ ਫੇਰੂ ਸਾਹਿਬ ਆਪਾਂ ਕਹਿੰਦੇ ਹਾਂ, ਭਾਈ ਭਗਤੂ ਉਹਨਾਂ ਦੇ ਕਹਿਣ 'ਤੇ ਆਪਣੇ ਕੁਪੇ ਜਿੰਨ੍ਹਾਂ ਦੇ ਰਾਹੀਂ ਉਹ ਫੇਰੀ ਲਾਉਂਦੇ ਸਨ। ਚਮੜੇ ਦੇ ਕੁਪੇ ਜਿੰਨ੍ਹਾਂ ਵਿਚ ਘਿਉ ਸੀ। ਬਾਬੇ ਭਗਤੂ ਨੇ ਇਕੋ ਗੱਲ ਕਹੀ ਸੀ, ਕਿ ਘਿਉ ਵੇਚਣ ਵਾਲਿਆ ! ਐਹ ਗੁਰੂ ਦੇ ਖੇਤਾਂ ਵਿਚ ਕੰਮ ਕਰ ਦੇ। ਸੇਵਕ ਨੇ ਕਿਹਾ ਕਿ ਮੈਂ ਘਿਉ ਨਹੀਂ ਰੋਟੀ ਨਾਲ ਲਿਆ ਸਕਿਆ, ਤੂੰ ਆਪਣਾ ਘਿਉ ਇਹਨਾਂ ਦੀ ਰੋਟੀ ਉੱਤੇ ਰੱਖ ਦੇ। ਘਰੋਂ ਜੋਖ ਕੇ ਆ ਜਾਵੀਂ, ਗੁਰੂ ਬਰਕਤ ਪਾਏਗਾ। ਕੱਲ੍ਹ ਨੂੰ ਆਪਣੇ ਪੈਸੇ ਲੈ ਜਾਵੀਂ, ਮੇਰੇ ਕੋਲ ਪੈਸੇ ਨਹੀਂ। ਹੁਣ ਭਾਈ ਫੇਰੂ ਜੀ ਨੇ ਘਿਉ ਦੇ ਕੁਪਿਆਂ ਵਿਚੋਂ ਘਿਉ ਕੱਢ ਕੇ ਦਿੱਤਾ ਤੇ ਜਦੋਂ ਘਰ ਗਿਆ ਤੇ ਘਿਉ ਜੋਖਨ ਲੱਗਾ ਤਾਂ ਘਿਉ ਪੂਰੇ ਦਾ ਪੂਰਾ ਸੀ।

*ਮਨ ਰੇ ਰਾਮ ਜਪਹੁ ਸੁਖੁ ਹੋਇ॥*

(ਅੰਗ ੫੮)

ਭਾਈ ਫੇਰੂ ਜੀ ਨੇ ਘਿਉ ਦੇ ਕੁਪਿਆਂ ਵਿਚ ਘਿਉ ਪੂਰਾ ਦੇਖਿਆ ਤਾਂ ਉਸਨੇ ਘਿਉ ਦੇ ਕੁਪੇ ਨਹੀਂ ਦੇਖੇ, ਪੈਸੇ ਨਹੀਂ ਦੇਖੇ, ਮਨ ਵਿਚ ਆਇਆ ਬਈ ਉਹ ਬੰਦਾ ਕੌਣ ਸੀ, ਜਿਸਨੇ ਇੰਨੀ ਗੱਲ ਕਹੀ ਸੀ ਕਿ ਗੁਰੂ ਬਰਕਤ ਪਾਏਗਾ। ਘਿਉ ਦੇ ਕੁਪੇ ਫੇਰ ਭਰੇ ਪਏ ਹਨ। ਕੁਪੇ ਘਰ ਛੱਡ ਕੇ ਜਾ ਖੇਤਾਂ ਵਿਚ ਭਾਈ ਭਗਤੂ ਦੇ ਸਾਹਮਣੇ ਆ ਡਿੱਗਾ। ਕਹਿਣ ਲਗਾ ਤੂੰ ਆਮ ਬੰਦਾ ਨਹੀਂ। ਉਹ ਕਹਿੰਦਾ ਹੈ, ਮੈਂ ਆਮ ਬੰਦਿਆਂ ਵਰਗਾ ਬੰਦਾ ਹਾਂ। ਪਰ ਉਹ ਕਹਿੰਦਾ ਹੈ ਨਹੀਂ, ਇਹਨਾਂ ਕੁਪਿਆਂ ਵਿਚੋਂ ਘਿਉ ਕੱਢਿਆ, ਫੇਰ ਪੂਰੇ ਦੇ ਪੂਰੇ ਹਨ। ਕਹਿਣ ਲੱਗਾ ਤੂੰ ਆਮ ਬੰਦਾ ਨਹੀਂ ਤੇ ਜਦੋਂ ਚਰਨ ਪਕੜਨ ਲੱਗਾ ਤਾਂ ਬਾਬੇ ਭਗਤੂ ਨੇ ਕਿਹਾ, ਗੱਲ ਸੁਣ ਮੇਰੀ, ਅਸੀਂ ਤਾਂ ਉਹਦੇ ਦਰ ਦੇ ਚਾਕਰ ਹਾਂ, ਪੂਰਿਆਂ ਨੂੰ ਪੂਰਾ ਕਰਨ ਵਾਲੇ ਗੁਰੂ ਹਰਿਰਾਏ ਸਾਹਿਬ ਹਨ। ਹੁਣ ਇਕ ਸਿੱਖ ਦੀ ਜਨ ਦੀ ਸੰਗਤ ਵਿਚੋਂ ਪਤਾ ਲੱਗਾ ਗੁਰੂ ਕਿੰਨਾ ਕੁ ਵੱਡਾ ਹੋਵੇਗਾ। ਮੈਂ ਸਿਰਫ਼ ਇਕ ਉਦਾਹਰਣ ਦਿੱਤੀ ਹੈ ਕਿ ਭਗਤ ਨਾਮਦੇਵ ਜੀ ਕਹਿੰਦੇ ਹਨ ਕਿ ਮੇਰੇ ਨਾਲ ਸ਼ਰਤ ਲਾ। ਹੇ ਦਾਤਾ ਜੀ ! ਤੇਰੇ ਤੋਂ ਪਤਾ ਲੱਗਦਾ ਹੈ ਕਿ ਤੇਰੇ ਸੇਵਕਾਂ ਦੀ ਕਿੰਨੀ ਕਮਾਈ ਹੈ। ਤੇ ਤੇਰੇ ਸੇਵਕਾਂ ਦੀ ਕਮਾਈ ਤੋਂ ਪਤਾ ਲੱਗਦਾ ਹੈ ਕਿ ਤੂੰ ਕਿੰਨਾ ਕੁ ਵੱਡਾ ਹੈਂ।

*ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲੁ ਪਰਿਓ ਹੈ ਤੋ ਸਿਉ॥ ੧ ॥ ਰਹਾਉ॥*
*ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ॥*

ਇਹ ਦੇਵਤੇ ਵਿਚ ਬੈਠਾ, ਮੰਦਰ ਵਿਚ ਬੈਠਾ ਇਹ ਕੌਣ ਹੈ ? ਦੇਵਤਾ ਵੀ ਤੂੰ ਆਪ ਹੈਂ, ਦੇਹੁਰਾ ਵੀ ਤੂੰ ਆਪ ਹੈਂ। ਇਹ ਜਿਹੜਾ ਘੰਟੀ ਪਕੜ ਕੇ ਪੂਜਨ ਕਰਨ ਤੁਰਿਆ ਹੈ, ਪੂਜਾ

ਕਰਨ ਵਾਲਿਆਂ ਵਿਚ ਵੀ ਤੂੰ ਆਪ ਹੈਂ। ਫਿਰ ਅਗਲੀ ਉਦਾਹਰਣ ਦਿੱਤੀ-

*ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ॥*

ਪ੍ਰਮਾਤਮਾ ਤੇ ਪ੍ਰਮਾਤਮਾ ਦੇ ਸੇਵਕ ਕੀ ਹਨ ? ਸਮੁੰਦਰ ਅਸਗਾਹ ਹੈ, ਪਰ ਉਸ ਦੇ ਵਿਚੋਂ ਜਿਹੜੀਆਂ ਲਹਿਰਾਂ ਉਠੀਆਂ ਹਨ, ਉਹ ਵੀ ਤਾਂ ਅਸਗਾਹ ਦਾ ਰੂਪ ਹਨ। ਕਹਿਣ ਲੱਗੇ ਪ੍ਰਭੂ ! ਤੁਸੀਂ ਆਪ ਸਮੁੰਦਰ ਹੋ ਤੇ ਭਗਤ ਤੇਰੇ ਵਿਚੋਂ ਉਠੀਆਂ ਲਹਿਰਾਂ ਹਨ। ਮਤਾਂ ਕੋਈ ਲਹਿਰਾਂ ਨੂੰ ਵੇਖ ਕੇ ਕਹੇ ਹੋਰ ਹੈ। ਜਿਵੇਂ ਸਮੁੰਦਰ ਤੋਂ ਲਹਿਰਾਂ ਪੈਦਾ ਹੁੰਦੀਆਂ ਹਨ, ਤੇ ਲਹਿਰਾਂ ਤੋਂ ਪਤਾ ਲੱਗਦਾ ਹੈ ਕਿ ਸਮੁੰਦਰ ਕਿੰਨਾ ਵੱਡਾ ਹੈ, ਇਸੇ ਤਰ੍ਹਾਂ ਤੇਰੇ ਤੋਂ ਸੇਵਕ ਦਾ, ਤੇ ਸੇਵਕ ਤੋਂ ਤੇਰਾ ਪਤਾ ਚੱਲਦਾ ਹੈ। ਕਹਿੰਦੇ ਹਨ ਕਿ ਜਿਹੜਾ ਅੱਗੇ ਸ਼ਬਦ ਸੱਚੀ ਸਰਕਾਰ ਨੇ ਉਚਾਰਣ ਕੀਤਾ ਹੈ, ਗੁਰੂ ਗ੍ਰੰਥ ਸਾਹਿਬ ਵਿਚ ਇਹ ਤਾਂ ਨਾਮਦੇਵ ਦਾ ਹੈ। ਅੱਗੇ ਪ੍ਰਮਾਤਮਾ ਨੇ ਬੋਲ ਕੇ ਕਿਹਾ ਨਹੀਂ, ਸ਼ਰਤ ਨਹੀਂ ਮੈਂ ਤੈਨੂੰ ਹਕੀਕਤ ਦੱਸ ਦੇਂਦਾ ਹਾਂ। ਪਿਆਰਿਆ !

*ਦਾਸ ਅਨਿੰਨ ਮੇਰੋ ਨਿਜ ਰੂਪ॥*

ਤੁਸੀਂ ਕਹਿੰਦੇ ਹੋ ਕਿ ਜਨ ਇਕੱਲਾ ਸੇਵਕ ਨਹੀਂ ਰਹਿੰਦਾ। ਜਿਹੜਾ ਅਨਿੰਨ ਦਾਸ ਹੈ, ਅਨਿੰਨ ਦਾ ਅਰਥ ਹੈ ਇਕ ਤੋਂ ਬਿਨਾਂ, ਸਾਈਂ ਤੋਂ ਬਿਨਾਂ ਹੋਰ ਕਿਸੇ ਵੱਲ ਤੱਕੇ ਨਾ।

*ਦਾਸ ਅਨਿੰਨ ਮੇਰੋ ਨਿਜ ਰੂਪ॥*

ਨਿਜ ਰੂਪ ਮੇਰਾ ਆਪਣਾ ਨਿਜ ਰੂਪ ਹੈ, ਕਿਸੇ ਦੂਜੇ ਦਾ ਨਹੀਂ।

*ਦਰਸਨ ਨਿਮਖ*

ਹੁਣ ਉਸ ਮੇਰੇ ਦਾਸ ਦੇ ਦਰਸ਼ਨ ਕੋਈ ਅੱਖ ਝਮਕਣ ਜਿੰਨਾ ਸਮਾਂ ਕਰ ਲਏ,

*ਤਾਪ ਤ੍ਰਈ ਮੋਚਨ*

ਉਹਦੇ ਤਿੰਨੇ ਤਾਪ ਜਿਹੜੇ ਖ਼ਤਮ ਹੋ ਜਾਂਦੇ ਹਨ। ਜਿਹੜਾ ਮੇਰੇ ਦਾਸ ਦੇ ਦਰਸ਼ਨ ਕਰੇ, ਇਹ ਪ੍ਰਭੂ ਕਹਿ ਰਹੇ ਹਨ,

*ਪਰਸਤ ਮੁਕਤਿ ਕਰਤ ਗ੍ਰਿਹ ਰੂਪ॥ ੧॥ ਰਹਾਉ॥*

ਜਿਹੜਾ ਮੇਰੇ ਦਾਸ ਦੇ ਚਰਨਾਂ ਨੂੰ ਪਰਸਦਾ ਹੈ, ਹਨੇਰੇ ਖੱਡ ਵਿਚ, ਹਨੇਰੇ ਖੂਹ ਵਿਚ, ਹਨੇਰੇ ਖਾਤੇ ਵਿਚ, ਡਿਗਿਆਂ ਹੋਇਆਂ ਨੂੰ ਵੀ ਕੱਢ ਲੈਂਦਾ ਹਾਂ। ਹੁਣ ਤੂੰ ਕਹਿੰਦਾ ਪਿਆ ਹੈਂ, ਦਾਸ ਤੋਂ ਜਨ, ਦਾਸ ਤੋਂ ਪ੍ਰਮਾਤਮਾ, ਪ੍ਰਮਾਤਮਾ ਤੋਂ ਦਾਸ, ਨਹੀਂ, ਨਾਮਦੇਵ

*ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥*

ਉਹ ਕਮਾਈ ਕਰ-ਕਰ ਕੇ ਪ੍ਰੇਮ ਦੀ ਮੰਜ਼ਿਲ 'ਤੇ ਬੜਾ ਅੱਗੇ ਨਿਕਲ ਗਏ ਹਨ। ਜਿਹੜੇ ਮੈਂ ਬੰਨ੍ਹੇ ਹਨ, ਉਹ ਮੇਰੀਆਂ ਬੰਨ੍ਹੀਆਂ ਨੂੰ ਖੋਲ੍ਹੀ ਜਾਂਦਾ ਹੈ। ਵੈਸੇ ਇਹਦੇ ਭਾਵ ਅਰਥ ਹਨ ਕਿ ਸੰਸਾਰ ਨੂੰ ਪ੍ਰਮਾਤਮਾ ਨੇ ਮੋਹ ਦੀ ਗੰਢ ਵਿਚ ਬੰਨ੍ਹਿਆ ਹੈ। ਰਵੀਦਾਸ ਜੀ ਨੇ ਇਹੀ ਕਿਹਾ ਹੈ—

*ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ॥*

ਇਹ ਹਨ ਸੇਵਕ। ਤੁਸੀਂ ਮੋਹ ਦੀਆਂ ਗੰਢਾਂ ਵਿਚ, ਮੋਹ ਦੀਆਂ ਰੱਸੀਆਂ ਵਿਚ ਸਾਰੇ ਸੰਸਾਰ ਨੂੰ ਬੰਨ੍ਹਿਆ ਤੇ ਅਸੀਂ ਤੈਨੂੰ ਪ੍ਰੇਮ ਦੀ ਰੱਸੀ ਵਿਚ ਬੰਨ੍ਹਿਆ ਹੈ।

*ਅਪਨੇ ਛੂਟਨ ਕੌ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ॥*

(ਅੰਗ ੬੫੮)

ਅਸੀਂ ਤਾਂ ਤੇਰੀ ਅਰਾਧਨਾ ਕਰਕੇ ਛੁੱਟ ਗਏ ਤੇ ਜਿਹੜਾ ਤੈਨੂੰ ਹੁਣ ਘੁਟ ਕੇ ਬੰਨ੍ਹਿਆ ਹੈ, ਤੂੰ ਕਿਸ ਨੂੰ ਅਰਾਧ ਕੇ ਛੁੱਟੇਂਗਾ। ਤੇਰੇ ਕੋਲ ਕੋਈ ਥਾਂ ਹੈ ਅਰਾਧਨ ਵਾਲੀ। ਇਥੇ ਭਗਤ ਨਾਮਦੇਵ ਜੀ ਨੂੰ ਪ੍ਰਭੂ ਨੇ ਕਿਹਾ, ਭਗਤ ਜੀ ! ਮੈਂ ਮੋਹ ਦੀਆਂ ਗੰਢਾਂ ਬੰਨ੍ਹੀਆਂ ਤੇ ਭਗਤਾਂ ਨੇ ਭਗਤੀ ਕਰਕੇ ਮੋਹ ਦੀਆਂ ਗੰਢਾਂ ਖੋਲ੍ਹ ਦਿੱਤੀਆਂ। ਮੈਂ ਸੰਸਾਰ ਨੂੰ ਇਸ ਚਮਕ-ਦਮਕ ਦੀ ਵਾਸ਼ਨਾ ਵਿਚ ਬੰਨ੍ਹਿਆ ਤੇ ਭਗਤੀ ਕਰਨ ਵਾਲਿਆਂ ਨੇ ਉਹ ਵੀ ਗੰਢਾਂ ਖੋਲ੍ਹ ਦਿੱਤੀਆਂ। ਮੁਕਦੀ ਗੱਲ ਕਿ-

*ਮੇਰੀ ਬਾਂਧੀ ਭਗਤੁ ਛਡਾਵੈ ਬਾਂਧੇ ਭਗਤੁ ਨ ਛੂਟੇ ਮੋਹਿ॥*

*ਏਕ ਸਮੈਂ ਮੋ ਕਉ ਗਹਿ ਬਾਂਧੈ*

ਮੈਨੂੰ ਘੁਟ ਕੇ ਪਕੜ ਲਵੇ ਤਾਂ

*ਤਉ ਫੁਨਿ ਮੋ ਪੈ ਜਬਾਬੁ ਨ ਹੋਇ॥ ੧ ॥*

ਇਹ ਛੁੱਟਣ ਦੀ ਗੱਲ ਤਾਂ ਦੂਰ, ਜਿਸਨੇ ਇਕ ਵਾਰੀ, ਘੁੱਟ ਕੇ ਮੈਨੂੰ ਪਕੜ ਲਿਆ, ਚੇਤੇ ਰੱਖੀਂ, ਉਹਦੀ ਗੱਲ ਦਾ ਮੈਂ ਅੱਗੋਂ ਜਵਾਬ ਨਹੀਂ ਦੇ ਸਕਦਾ। ਜਵਾਬ ਦਾ ਅਰਥ ਹੈ ਇਕ ਦੂਜੇ ਨਾਲ ਵਾਦ-ਵਿਵਾਦ ਨਹੀਂ। ਜਵਾਬ ਦਾ ਅੱਖਰੀ ਅਰਥ ਹੈ ਇਨਕਾਰ ਕਰਨਾ। ਕਹਿੰਦੇ ਹਨ, ਜਦੋਂ ਪ੍ਰਭੂ ਦਾ, ਪਿਆਰਾ ਭਗਤ ਪ੍ਰਭੂ ਨੂੰ ਪ੍ਰੇਮ ਦੀ ਡੋਰੀ ਵਿਚ ਬੰਨ੍ਹ ਲਵੇ ਤਾਂ ਜੋ ਕੁਝ ਉਹ ਕਹੇ, ਮੈਂ ਸੱਚ ਜਾਣੀ, ਇਨਕਾਰ ਨਹੀਂ ਕਰ ਸਕਦਾ। ਉਸ ਕੀਤੀ ਗੱਲ ਦਾ ਮੈਂ ਕਦੀ ਜਵਾਬ ਨਹੀਂ ਦਿੱਤਾ। ਹੁਣ ਅਗਲੀ ਤੁੱਕ ਵੱਲ ਧਿਆਨ ਦਿਆ ਜੇ-

*ਮੈ ਗੁਨ ਬੰਧ ਸਗਲ ਕੀ ਜੀਵਨਿ*

ਮੈਂ ਗੁਣਾਂ ਦਾ ਬੱਧਾ, ਸਾਰੇ ਬ੍ਰਹਿਮੰਡਾਂ ਦਾ ਜੀਵਨ ਹਾਂ। ਇਹ ਪ੍ਰਮਾਤਮਾ ਬੋਲ ਕੇ ਕਹਿ ਰਹੇ ਹਨ-

*ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ॥*

*ਨਾਮਦੇਵ ਜਾ ਕੇ ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ॥ ੨ ॥ ੩ ॥*

(ਅੰਗ ੧੨੫੨)

ਮੈਂ ਸਭ ਦਾ ਜੀਵਨ ਹਾਂ, ਤੇ ਪ੍ਰਮਾਤਮਾ ਹੀ ਜੀਵਨ ਹੈ। ਕੀ ਬਨਸਪਤੀ, ਕੀ ਅਕਾਸ਼ ਵਿਚ ਉੱਡਣ ਵਾਲੇ ਪੰਛੀ, ਕੀ ਜ਼ਮੀਨ 'ਤੇ ਰੇਂਗ ਕੇ ਚੱਲਣ ਵਾਲੇ ਕੀੜੇ, ਕੀ ਪਾਣੀ ਵਿਚ

ਰਹਿਣ ਵਾਲੀਆਂ ਮੱਛੀਆਂ, ਸਾਰੇ ਜਿਤਨੇ ਜੀਵ ਹਨ, ਸਾਰਿਆਂ ਦਾ ਜੀਵਨ ਪ੍ਰਮਾਤਮਾ ਹੈ। ਤਾਂ ਹੀ ਬਾਬਾ ਜੀ ਨੇ ਕਿਹਾ ਸੀ-

*ਬਲਿਹਾਰੀ ਕੁਦਰਤਿ ਵਸਿਆ॥ ਤੇਰਾ ਅੰਤੁ ਨ ਜਾਈ ਲਖਿਆ॥*

(ਅੰਗ ੪੬੯)

ਸਾਹਿਬ ਨੇ ਕਿਹਾ ਹੈ-

*ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥*
*ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥*

(ਅੰਗ ੧੩੮੧)

ਸਾਰਿਆਂ ਦਾ ਜੀਵਨ ਪ੍ਰਮਾਤਮਾ ਹੈ। ਭਗਤ ਕਬੀਰ ਸਾਹਿਬ ਜੀ ਨੇ ਕਿਹਾ-

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕੁ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥*

(ਅੰਗ ੧੩੪੯)

ਸਾਰਿਆਂ ਦਾ ਜੀਵਨ, ਸਭ ਦਾ ਜੀਵਨ ਪ੍ਰਮਾਤਮਾ ਹੈ। ਤੇ ਕਹਿੰਦੇ ਹਨ ਕਿ ਜੇ ਕੋਈ ਮੈਨੂੰ ਇਹ ਪੁੱਛ ਲਏ ਕਿ ਤੇਰਾ ਜੀਵਨ ਕਿਥੇ ਹੈ ? ਪੰਛੀਆਂ ਵਿਚ ਮੇਰਾ ਦਿਲ ਧੜਕਦਾ ਹੈ। ਪ੍ਰਮਾਤਮਾ ਇਹ ਕਹਿ ਰਿਹਾ ਹੈ। ਪੰਛੀਆਂ ਦੀ ਪ੍ਰਵਾਜ਼ ਵਿਚ, ਉਡਾਰੀ ਵਿਚ ਮੈਂ ਹਾਂ। ਪਾਣੀ ਦੇ ਵਿਚ ਰਹਿਣ ਵਾਲੇ ਜੀਵਾਂ ਦੀ ਹਰਕਤ ਵਿਚ ਮੈਂ ਹਾਂ। ਇਹ ਧਰਤੀ 'ਤੇ ਤੁਰਨ ਵਾਲੇ ਜੀਵਾਂ ਵਿਚ ਮੈਂ ਹਾਂ। ਬਨਸਪਤੀ ਵਿਚ ਖੇੜਾ ਮੇਰਾ ਜੀਵਨ ਹੈ ਤੇ ਕਹਿੰਦੇ ਹਨ ਕਿ ਜੇ ਸੱਚ ਪੁਛੇਂ ਤਾਂ ਮੇਰੇ ਕਰਕੇ ਸਾਰਿਆਂ ਦਾ ਜੀਵਨ ਹੈ। ਤੇ ਜੇ ਪੁੱਛਿਆ ਜਾਏ ਤੇਰਾ ਜੀਵਨ ਕਿਸ ਕਰਕੇ ਹੈ ? ਤਾਂ ਕਹਿਣ ਲੱਗੇ ਕਿ ਮੇਰਾ ਜੀਵਨ ਉਹਨਾਂ ਭਗਤਾਂ ਕਰਕੇ ਹੈ, ਜਿਹੜੇ ਪ੍ਰੇਮ ਭਗਤੀ ਪਏ ਕਰਦੇ ਹਨ, । ਮੇਰਾ ਜੀਵਨ ਉਹ ਹਨ। ਪ੍ਰੇਮ ਤੋਂ ਬਿਨਾਂ ਸ਼ਿੰਗਾਰ ਕਿਸੇ ਅਰਥ ਨਹੀਂ। ਪ੍ਰੇਮ ਤੋਂ ਬਿਨਾਂ ਧਰਮ ਦੇ ਕਰਮ ਕਿਸ ਅਰਥ ਹਨ। ਤੇ ਅਗਲਾ ਬਚਨ ਕੀਤਾ—

*ਬੇਢੀ ਪ੍ਰੀਤਿ ਮਜੂਰੀ ਮਾਂਗੈ*

ਪ੍ਰੇਮ ਦੀ ਮਜ਼ਦੂਰੀ ਮੰਗਦਾ ਹੈ ਪ੍ਰਮਾਤਮਾ। ਕੋਈ ਬਾਹਰ ਦੇ ਧਨ ਦੌਲਤ ਦੀ ਮਜ਼ਦੂਰੀ ਨੂੰ ਕੀ ਕਰਨਾ ਹੈ-

*ਜਉ ਕੋਊ ਛਾਨਿ ਛਵਾਵੈ ਹੋ॥*

ਜੇ ਕਿਸੇ ਨੇ ਕੋਈ ਕੰਮ ਕਰਾਉਣਾ ਹੈ, ਪ੍ਰਮਾਤਮਾ ਨੂੰ ਪਾਉਣਾ ਹੈ ਤਾਂ ਉਹ ਪ੍ਰੇਮ ਦੀ ਮਜ਼ਦੂਰੀ ਮੰਗਦਾ ਹੈ। ਤੇ ਨਾਲ ਇਕ ਬਚਨ ਕੀਤਾ-

*ਲੋਗ ਕੁਟੰਬ ਸਭਹੁ ਤੇ ਤੋਰੈ*

ਜਿਹੜੇ ਪ੍ਰਮਾਤਮਾ ਨੂੰ ਪਿਆਰ ਕਰਨ ਲੱਗ ਪੈਣ, ਕੋਈ ਜ਼ਰੂਰੀ ਨਹੀਂ ਕਿ ਉਹਨਾਂ ਨੂੰ

ਸੰਸਾਰ ਦੇ ਲੋਕ ਪਸੰਦ ਕਰਨ। ਹਜ਼ੂਰ ਦੀ ਬਾਣੀ ਵਿਚ ਮੇਹਰ ਪਈ ਵਰਤਦੀ ਹੈ-

*ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ॥*

(ਅੰਗ ੬੫੭)

ਸਭ ਤੋਂ ਤੋੜ ਦੇਂਦਾ ਹੈ। ਇਸਦਾ ਮਤਲਬ ਪ੍ਰਮਾਤਮਾ ਫੇਰ ਫ਼ਿਰਕਾ ਪ੍ਰਸਤ ਹੈ। ਚੰਗੇ ਭਲੇ ਲੋਕ ਰਹਿੰਦੇ ਸਨ ਕਿ ਜਿਨ੍ਹਾਂ ਪਿਆਰ ਕੀਤਾ, ਉਹਨਾਂ ਦੇ ਘਰਾਂ ਵਿਚ ਇਹਦਾ ਮਤਲਬ ਪਵਾੜੇ ਪੈ ਗਏ। *ਸਭਹੁ ਤੇ ਤੋਰੈ* ਇਹਦਾ ਭਾਵ ਹੈ ਕਿ ਉਸ ਪ੍ਰੇਮੀ ਦੇ ਅੰਦਰ ਆਪਣੇ ਪਿਆਰੇ ਲਈ ਇਕ ਐਸਾ ਰੱਸ ਬਣ ਗਿਆ ਹੈ ਕਿ ਸ਼ਾਇਦ ਉਹਦੇ ਅੰਦਰ ਦਾ ਰੱਸ ਰਿਸ਼ਤੇਦਾਰਾਂ ਨੂੰ ਨਾ ਭਾਵੇ। ਸ਼ਾਇਦ ਉਹਦੇ ਅੰਦਰ ਦਾ ਰੱਸ ਉਹਦੇ ਕਬੀਲੇ ਨੂੰ ਨਾ ਚੰਗਾ ਲੱਗੇ। ਸ਼ਾਇਦ ਉਹਦੇ ਅੰਦਰ ਦਾ ਸਕੂੰਨ ਉਸ ਦੇ ਹਮ ਖ਼ਿਆਲੀ ਲੋਕਾਂ ਨੂੰ ਚੰਗਾ ਨਾ ਲੱਗੇ। ਕਹਿੰਦੇ ਹਨ ਜਿਹੜੇ ਇਕ ਵਾਰੀ ਰੱਬ ਨੂੰ ਪ੍ਰੀਤ ਕਰ ਲੈਂਦੇ ਹਨ, ਚੇਤੇ ਰੱਖੀਂ, ਉਹ ਦੁਨੀਆਂ ਵੱਲੋਂ ਮਰ ਜਾਂਦੇ ਹਨ।

ਸਿਮਰਨ ਕਰਨ ਵਾਲੇ, ਬਾਣੀ ਪੜ੍ਹਨ ਵਾਲੇ, ਮਿੱਤਰ, ਦੋਸਤ, ਰਿਸ਼ਤੇਦਾਰ ਇਕੱਠੇ ਹੋਏ ਹਨ। ਖਾਣ ਪੀਣ ਦਾ ਦੌਰ ਚੱਲ ਪਿਆ। ਜਾਮ 'ਤੇ ਜਾਮ ਛੱਲਕਦੇ ਹਨ, ਚਾਰ ਚੁਫੇਰੇ ਰੌਲਾ ਪਿਆ ਹੈ। ਜ਼ਮੀਨ ਦੀ ਮਿੱਟੀ ਵੀ ਪੁੱਟਦੇ ਪਏ ਹਨ ਨੱਚ-ਨੱਚ ਕੇ। ਹੁਣ ਪ੍ਰਮਾਤਮਾ ਦੀ ਭਗਤੀ ਵਾਲਾ ਇਕ ਪਾਸੇ ਖਲੋ ਕੇ ਦੇਖੀ ਜਾਂਦਾ ਹੈ ਕਿ ਇਹ ਕੀ ਭੂਤ ਨਾਚ ਹੁੰਦਾ ਪਿਆ ਹੈ। ਇਹਨਾਂ ਨੂੰ ਪਤਾ ਕੋਈ ਨਹੀਂ ਕਿ ਇਕ ਦਿਨ ਆਪਾਂ ਮਰਨਾ ਹੈ। ਹੁਣ ਜਿਹੜਾ 100 ਬੰਦਾ ਨਚਦਾ ਪਿਆ ਹੈ ਤੇ ਇਕ ਵਿਚਾਰਾ ਪਰ੍ਹਾਂ ਖਲੋਤਾ, 100 ਲਈ ਸੋਚ ਰਿਹਾ ਹੈ ਤਾਂ ਉਹ ਕਮਲਾ ਹੀ ਹੈ ਨਾ।

ਇਕ ਮੈਂ ਬੇਨਤੀ ਕੀਤੀ ਸੀ ਕਿ ਕਿਸੇ ਪਿੰਡ ਵਿਚ ਇਕ ਚੌਧਰੀ ਸੀ, ਜੋ ਬੜਾ ਚਲਾਕ ਸੀ। ਉਹ ਚਾਹੁੰਦਾ ਸੀ ਕਿ ਮੇਰਾ ਰਾਜ ਚਲਦਾ ਰਹੇ। ਪਿੰਡ ਵਿਚ ਦੋ ਖੂਹ ਸਨ। ਇਕ ਖੂਹ ਸੀ ਆਮ ਲੋਕਾਂ ਦੇ ਪਾਣੀ ਭਰਨ ਲਈ, ਤੇ ਇਕ ਖੂਹ ਸੀ ਸਾਰੇ ਪਿੰਡ ਦੇ ਲੋਕਾਂ ਲਈ ਪਾਣੀ ਭਰਨ ਵਾਸਤੇ। ਜਿਸ ਖੂਹ ਵਿਚੋਂ ਚੌਧਰੀ ਦੇ ਘਰ ਪਾਣੀ ਜਾਣਾ, ਉਸ ਵਿਚੋਂ ਪਿੰਡ ਦਾ ਪਾਣੀ ਨਹੀਂ ਸੀ ਜਾਂਦਾ। ਉਸਨੇ ਸੋਚਿਆ ਕਿ ਲੋਕ ਜਾਗਰਿਤ ਹੁੰਦੇ ਪਏ ਹਨ ਕਿਤੇ ਕੱਲ ਨੂੰ ਡੈਮੋਕਰੇਸੀ ਦੀ ਗੱਲ ਨਾ ਕਰਨ, ਪੁਸ਼ਤੈਨੀ ਰਾਜ ਖ਼ਤਮ ਨਾ ਹੋ ਜਾਏ। ਇਕ ਕੰਮ ਕਰੀਏ ਕਿ ਪਿੰਡ ਦੇ ਪੀਣ ਵਾਲੇ ਪਾਣੀ ਵਿਚ ਦਵਾਈ ਮਿਲਾ ਦੇਈਏ ਤਾਂਕਿ ਸਾਰੇ ਲੋਕੀਂ ਕਮਲੇ ਹੋ ਜਾਣ। ਪਿੰਡ ਵਿਚ ਹੀ ਰਹਿਣ, ਖਾਣ, ਪੀਣ, ਪਰ ਇਹ ਸੋਚ ਹੀ ਨਾ ਫੁਰੇ, ਕਿ ਚੌਧਰੀ ਨੂੰ ਕਦੀ ਇਸ ਦੀ ਗੱਦੀ ਤੋਂ ਲਾਹੁਣਾ ਹੈ। ਉਹਨਾਂ ਨੇ ਆਮ ਲੋਕਾਂ ਦੇ ਪਾਣੀ ਪੀਣ ਵਾਲੇ ਖੂਹ ਵਿਚ ਦਵਾਈ ਘੋਲ ਦਿੱਤੀ। ਜਿਨ੍ਹਾਂ ਪੀਤਾ ਸਾਰੇ ਕਮਲੇ ਹੋ ਗਏ। ਐਵੇਂ ਆਪ-ਹੁਦਰੀਆਂ ਕਰੀ ਜਾਣ, ਆਪਣੇ ਆਪ ਬੋਲੀ ਜਾਣ। ਚੌਧਰੀ ਬੜਾ ਖ਼ੁਸ਼। ਕਹਿੰਦਾ ਹੈ ਕਿ ਜਿਹੜੇ ਅੱਜ ਕਮਲੇ ਹੋਏ ਹਨ, ਇਹਨਾਂ ਅੱਗੋਂ ਕਮਲੀ ਔਲਾਦ ਹੀ ਜੰਮਣੀ ਹੈ ਤੇ ਮੇਰੀਆਂ ਪੁਸ਼ਤਾਂ ਸਿਆਣੀਆਂ ਹਨ, ਸਾਰੀਆਂ ਪੁਸ਼ਤਾਂ ਰਾਜ ਕਰਨਗੀਆਂ ਅਤੇ ਇਹ ਗ਼ੁਲਾਮ ਬਣ ਕੇ ਰਹਿਣਗੇ।

ਹੁਣ ਕਮਲੇ ਆਪਣੀਆਂ ਹਰਕਤਾਂ ਕਰਨ ਤੇ ਆਪਣੀ ਤਰ੍ਹਾਂ ਹੀ ਬੋਲਣ, ਆਪਣੀ

ਤਰ੍ਹਾਂ ਖਾਣ, ਆਪਣੀ ਤਰ੍ਹਾਂ ਨੱਚਣ-ਟੱਪਣ। ਚੌਧਰੀ ਦੇ ਬੱਚੇ ਤੇ ਚੌਧਰੀ ਸਿਆਣਾ, ਕਿਉਂਕਿ ਉਹਨਾਂ ਪਾਣੀ ਨਹੀਂ ਸੀ ਪੀਤਾ। ਗੱਲ ਸਮਝਿਉ। ਹੁਣ ਸਾਰੇ ਪਿੰਡ ਵਾਲੇ ਰੁੱਖ ਥੱਲੇ ਇਕੱਠੇ ਹੋ ਕੇ, ਜੋ ਕਮਲ ਕੁੱਟਣਾ ਸੀ, ਉਹ ਕਮਲ ਕੁੱਟਣ। ਕਹਿਣ ਲੱਗੇ ਚੌਧਰੀ ਸ਼ੁਦਾਈ ਹੋ ਗਿਆ ਹੈ। ਅਸੀਂ ਨੱਚਦੇ ਪਏ ਹਾਂ ਤੇ ਚੌਧਰੀ ਦੂਨ-ਵੱਟਾ ਬਣ ਕੇ ਖਲੋਤਾ ਹੋਇਆ ਹੈ। ਅਸੀਂ ਸਾਰੇ ਬੋਲਦੇ ਪਏ ਹਾਂ ਤੇ ਚੌਧਰੀ ਚੁੱਪ ਕਰਕੇ ਖਲੋਤਾ ਪਿਆ ਹੈ। ਅਸੀਂ ਸਾਰੇ ਖਾਂਦੇ ਪੀਂਦੇ ਪਏ ਹਾਂ ਤੇ ਰਾਜਾ ਹੋਰ ਤਰ੍ਹਾਂ ਦੀਆਂ ਹਰਕਤਾਂ ਕਰਦਾ ਪਿਆ ਹੈ। ਚੁੱਪ ਕਰ ਗਿਆ ਹੈ, ਇਹ ਬੋਲਦਾ ਨਹੀਂ, ਇਹ ਨੱਚਦਾ ਨਹੀਂ, ਇਹ ਕਮਲਾ ਹੋ ਗਿਆ ਹੈ। ਕਹਿਣ ਲੱਗੇ ਇਹਦੇ ਰਾਜ ਦਾ ਕੁਝ ਕਰੋ। ਇਹੋ ਜਿਹਾ ਕਮਲਾ ਚੌਧਰੀ ਨਹੀਂ ਸਾਨੂੰ ਚਾਹੀਦਾ।

ਹੁਣ ਚੌਧਰੀ ਦੇ ਸਾਰੇ ਸਾਥੀ ਇਕੱਠੇ ਹੋਏ। ਉਹਨਾਂ ਕਿਹਾ ਕਿ ਇਹ ਕਮਲੇ ਕਾਹਦੇ, ਇਹ ਤਾਂ ਸਗੋਂ ਸਿਆਣੇ ਹੋ ਗਏ ਹਨ। ਜਿਹੜੀ ਗੱਲ ਤੋਂ ਅਸੀਂ ਡਰਦੇ ਸਾਂ, ਇਹ ਤਾਂ ਉਹੋ ਗੱਲ ਹੋਈ। ਕਹਿਣ ਲੱਗੇ ਅਸਲ ਵਿਚ ਚੌਧਰੀ ਗੱਲ ਇਹ ਹੈ ਕਿ ਇਹ ਸਾਰੇ ਕਮਲਿਆਂ ਦੀਆਂ ਵੋਟਾਂ ਵੱਧ ਗਈਆਂ ਹਨ ਤੇ ਤੂੰ ਸਿਆਣਾ ਰਹਿ ਗਿਆ ਇਕੱਲਾ, ਤੇ ਚੇਤੇ ਰੱਖੀਂ, ਜੇ ਹਜ਼ਾਰ ਬੰਦਾ ਕਮਲਾ ਹੋਵੇ ਤੇ ਸਿਆਣਾ ਇਕ ਹੋਵੇ ਤਾਂ ਹਜ਼ਾਰ ਕਮਲਿਆਂ ਦੀ ਨਜ਼ਰ ਵਿਚ ਇਕ ਸਿਆਣਾ ਕਮਲਾ ਹੁੰਦਾ ਹੈ। ਤੂੰ ਹੁਣ ਇਕ ਕੰਮ ਕਰ, ਜੇ ਆਪਣਾ ਰਾਜ ਬਚਾਉਣਾ ਹੈ ਤਾਂ ਜਿਹੜੇ ਖੂਹ ਦਾ ਇਹਨਾਂ ਪਾਣੀ ਪੀਤਾ ਹੈ, ਤੂੰ ਵੀ ਪੀ ਤੇ ਤੂੰ ਵੀ ਕਮਲਾ ਹੋ। ਇਹਨਾਂ ਵਰਗਾ ਬਣ ਜਾ, ਨਹੀਂ ਤਾਂ ਚੇਤੇ ਰੱਖੀਂ, ਤੇਰਾ ਰਾਜ-ਭਾਗ ਕਾਇਮ ਨਹੀਂ ਰਹੇਗਾ। ਕਿਉਂਕਿ ਜਦੋਂ ਤੂੰ ਇਹਨਾਂ ਤੋਂ ਵੱਖ ਹੋਇਆ ਸਿਆਣਾ ਹੈਂ ਤਾਂ ਕਮਲਿਆਂ ਦੀ ਨਜ਼ਰ ਵਿਚ ਸਿਆਣੇ ਕਮਲੇ ਹੁੰਦੇ ਹਨ। ਇਹੀ ਹਕੀਕਤ ਹੈ।

ਬਾਬੇ ਨਾਮਦੇਵ ਨੇ ਕਿਹਾ-

*ਲੋਗ ਕੁਟੰਬ ਸਭਹੁ ਤੇ ਤੋਰੈ*

ਤੋਰੈ ਦਾ ਅੱਖਰੀ ਅਰਥ ਹੈ ਕਿ ਰਿਸ਼ਤੇਦਾਰ ਦੀ ਮੰਜ਼ਿਲ ਕੁਝ ਹੋਰ ਹੈ ਤੇ ਭਗਤ ਦੀ ਮੰਜ਼ਿਲ ਕੁਝ ਹੋਰ ਹੈ। ਜਿਹੜੀ ਮੰਜ਼ਿਲ ਕਬੀਰ ਦੀ ਹੈ, ਉਹ ਮੰਜ਼ਿਲ ਉਸ ਦੀ ਮਾਂ ਦੀ ਨਹੀਂ, ਜਿਹੜੀ ਮੰਜ਼ਿਲ ਪ੍ਰਹਿਲਾਦ ਦੀ ਹੈ, ਉਹ ਮੰਜ਼ਿਲ ਉਸ ਦੀ ਮਾਂ ਦੀ ਨਹੀਂ, ਜਿਹੜੀ ਮੰਜ਼ਿਲ ਨਾਮਦੇਵ ਜੀ ਦੀ ਹੈ, ਉਹ ਅਖੋਤੀ ਜੀਵਾਂ ਦੀ ਨਹੀਂ। ਉਹਨਾਂ ਦੇ ਅੰਦਰ ਵਾਸ਼ਨਾ ਸਮਾਈ ਹੈ। ਇਹ ਵਾਸ਼ਨਾ ਦਾ ਅਰਥ ਕੀ ਹੈ ? ਇਕ ਪਾਸੇ ਅਸੀਂ ਸਾਰੀ ਬਾਣੀ ਵਿਚ ਪੜ੍ਹਦੇ ਹਾਂ ਕਿ ਵਾਸ਼ਨਾ ਤੋਂ ਮੁਕਤ ਹੋਵੋ। ਬਾਬਾ ਜੀ ਨੇ ਕਿਹਾ ਹੈ-

*ਗੁਰ ਪ੍ਰਸਾਦਿ ਬਿਖਿਆ ਪਰਹਰੈ॥*
*ਮਨ ਕੀ ਬਾਸਨਾ ਮਨ ਤੇ ਟਰੈ॥*

(ਸੁਖਮਨੀ ਸਾਹਿਬ)

ਇਥੇ ਹਰ ਵਾਸ਼ਨਾ ਸਮਾਈ ਹੋਈ ਹੈ। ਜੇ ਭਗਤ ਦੇ ਅੰਦਰ ਵਾਸ਼ਨਾ ਸਮਾ ਗਈ ਤਾਂ

ਵਾਸ਼ਨਾ ਦਾ ਤਿਆਗ ਕੀ ? ਇਥੇ ਵਾਸ਼ਨਾ ਦਾ ਅੱਖਰੀ ਅਰਥ ਹੈ ਸੁਗੰਧੀ, ਮਹਿਕ। ਜਿਹੜੇ ਭਗਤ ਪ੍ਰਮਾਤਮਾ ਦੀ ਭਗਤੀ ਕਰਨ ਵਾਲੇ ਹਨ, ਸਾਈਂ ਦੇ ਚਰਨਾਂ ਵਿਚ ਜੁੜੇ ਹੋਏ ਹਨ, ਚੇਤੇ ਰਖੋ, ਉਹਨਾਂ ਦੇ ਅੰਦਰ ਗੰਦ ਦੀ ਥਾਂ 'ਤੇ ਨਾਮ ਦੀ ਸੁਗੰਧੀ ਆਉਣ ਲੱਗ ਪਈ। ਨਾਮ ਦੀ ਮਹਿਕ–

*ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ॥*

(ਅੰਗ ੧੦੯੧)

*ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥*
*ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥*
*ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ॥*
*ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ॥*

(ਅੰਗ ੯੧੮)

ਉਥੇ ਫੇਰ ਭਗਤ ਜੀ ਨੇ ਉਸ ਅਵਸਥਾ ਦੇ ਬਚਨ ਕੀਤੇ ਤੇ ਬਾਣੀ ਵਿਚ ਕਿਹਾ–

*ਮੈਂ ਬਉਰੀ ਮੇਰਾ ਰਾਮੁ ਭਤਾਰੁ॥*
*ਰਚਿ ਰਚਿ ਤਾ ਕਉ ਕਰਉ ਸਿੰਗਾਰੁ॥ ੧॥*

ਜਿਹੜੇ ਮੈਂ ਸ਼ਿੰਗਾਰ ਪਈ ਕਰਦੀ ਹਾਂ, ਸਜ ਸਜ ਕੇ ਬਹਿੰਦੀ ਹਾਂ, ਉਸ ਲਈ ਕਰਦੀ ਪਈ ਹਾਂ।

*ਰਚਿ ਰਚਿ ਤਾ ਕਉ ਕਰਉ ਸਿੰਗਾਰੁ॥ ੧॥*
*ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ॥*
*ਤਨੁ ਮਨੁ ਰਾਮ ਪਿਆਰੇ ਜੋਗੁ॥ ੧॥ ਰਹਾਉ॥*

(ਅੰਗ ੧੧੬੪)

ਹੁਣ ਤਨ ਤੇ ਮਨ ਪਿਆਰੇ ਪ੍ਰਭੂ ਲਈ ਹੈ, ਕੀ ਕਰਾਂ ? ਮੈਨੂੰ ਛੱਜ ਵਿਚ ਪਾ ਕੇ ਛੱਟੀ ਜਾਉ, ਪਰ ਜਿਹੋ ਜਿਹਾ ਪਿਆਰਾ ਸ਼ਿੰਗਾਰ ਕਰਾਉਂਦਾ ਹੈ, ਮੈਂ ਉਹੋ ਜਿਹਾ ਕਰਾਂਗੀ।

*ਤਨੁ ਮਨੁ ਰਾਮ ਪਿਆਰੇ ਜੋਗੁ॥ ੧॥ ਰਹਾਉ॥*

ਫੇਰ ਲੋਕ ਕੁਟੰਬ ਤੋਂ ਕਿਵੇਂ ਦੂਰ ਹੋ ਗਏ ? ਲੋਕ ਨਿੰਦਿਆ ਕਰਦੇ ਹਨ ਤੇ ਭਗਤ ਨਾਮ ਜੱਪਦੇ ਹਨ। ਲੋਕ ਬਦਖ਼ੋਹੀ ਕਰਦੇ ਹਨ ਤੇ ਉਹ ਜੋੜੇ ਝਾੜਨ ਲਈ ਖਲੋਤੇ ਹੁੰਦੇ ਹਨ। ਹਜ਼ੂਰ ਨੇ ਬਾਣੀ ਵਿਚ ਫਿਰ ਅਗਲਾ ਬਚਨ ਕੀਤਾ, ਗੁਰਮੁਖੋ !

*ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ॥*
*ਰਸਨਾ ਰਾਮ ਰਸਾਇਨੁ ਪੀਜੈ॥ ੨॥*
*ਅਬ ਜੀਅ ਜਾਨਿ ਐਸੀ ਬਨਿ ਆਈ॥*

ਹੁਣ ਤਾਂ ਜਿੰਦ 'ਤੇ ਬਣ ਗਈ ਹੈ। ਜੀਅ ਜਾਨ ਦਾ ਅਰਥ ਹੁੰਦਾ ਹੈ ਜਿੰਦ 'ਤੇ ਬਣ ਗਈ ਹੈ, ਕੀ ਕਰਾਂ, ਹੁਣ ਮਰਣਾ ਹੀ ਪੈਣਾ ਹੈ।

*ਅਬ ਜੀਅ ਜਾਨਿ ਐਸੀ ਬਨਿ ਆਈ॥*

*ਮਿਲਉ ਗੁਪਾਲ ਨੀਸਾਨੁ ਬਜਾਈ॥ ੩॥*

ਨਿਸਾਨ ਦਾ ਅੱਖਰੀ ਅਰਥ ਹੈ ਨਗਾਰਾ, ਢੋਲ। ਕਹਿਣ ਲੱਗੇ ਕਿ ਮੈਂ ਢੋਲ ਵਜਾ-ਵਜਾ ਕੇ ਪਿਆਰੇ ਨੂੰ ਮਿਲਣ ਲੱਗਾ ਹਾਂ, ਲੁਕ ਛੁਪ ਕੇ ਨਹੀਂ। ਸੰਸਾਰ ਦੇ ਲੋਕੋ! ਤੁਸੀਂ ਨਿੰਦਿਆ ਕਰਦੇ ਸੀ, ਦੇਖੋ ਪ੍ਰੇਮਾ ਭਗਤੀ ਕਰਕੇ ਮੈਂ ਨਗਾਰੇ ਦੀ ਚੋਟ ਨਾਲ ਨੰਗੇ ਧੜ ਪਿਆਰੇ ਨੂੰ ਮਿਲਣ ਲੱਗਾ ਹਾਂ।

*ਉਸਤਤਿ ਨਿੰਦਾ ਕਰੈ ਨਰੁ ਕੋਈ॥*

*ਨਾਮੇ ਸ੍ਰੀਰੰਗ ਭੇਟਲ ਸੋਈ॥ ੪॥*

(ਅੰਗ ੧੧੬੪)

ਨਾਮੇ ਨੂੰ ਤਾਂ ਸੋਹਣਾ ਪ੍ਰਮਾਤਮਾ ਮਿਲ ਗਿਆ ਹੈ। ਧੰਨ ਗੁਰੂ ਨਾਨਕ ਸਾਹਿਬ ਜੀ ਦੇ ਜਿਹੜੇ ਅੱਜ ਦੇ ਅੰਮ੍ਰਿਤ ਬਚਨ ਹਨ, ਇਹ ਇਸੇ ਹੀ ਪ੍ਰਥਾਏ ਹਨ। ਹਜ਼ੂਰ ਨੇ ਇਸ ਸ਼ਬਦ ਦੀ ਪ੍ਰਾਰੰਭਤਾ ਵਿਚ ਇਹ ਬਚਨ ਕੀਤੇ-

*ਬਿਨੁ ਪਿਰ ਧਨ ਸੀਗਾਰੀਐ*

ਬਿਨੁ ਪਿਰ ਭਾਵ ਵਾਹਿਗੁਰੂ, ਪ੍ਰਮਾਤਮਾ ਪਤੀ ਤੋਂ ਬਿਨਾਂ ਤੂੰ ਆਪਣੇ ਸਰੀਰ 'ਤੇ ਜਿਹੜੇ ਸ਼ਿੰਗਾਰ ਕੀਤੇ ਹਨ,

*ਜੋਬਨੁ ਬਾਦਿ ਖੁਆਰੁ॥*

ਤੈਨੂੰ ਖ਼ੁਆਰ ਕਰਨ ਵਾਲੇ ਹਨ।

*ਬਿਨੁ ਪਿਰ ਧਨ ਸੀਗਾਰੀਐ ਜੋਬਨੁ ਬਾਦਿ ਖੁਆਰੁ॥*

ਸ਼ਿੰਗਾਰ ਕੀਤਾ ਹੈ ਪਤੀ ਤੋਂ ਬਿਨਾਂ, ਚੇਤੇ ਰੱਖੀਂ, ਇਹਦੇ ਵਿਚ ਇਕੱਲੀ ਤੇਰੀ ਖ਼ੁਆਰੀ ਹੈ। ਹਜ਼ੂਰ ਕਹਿੰਦੇ ਹਨ-

*ਨਾ ਮਾਣੇ ਸੁਖਿ ਸੇਜੜੀ*

ਕੀ ਤੂੰ ਪਿਆਰੇ ਦੀ ਸੁੱਖਾਂ ਦੀ ਸੇਜ ਮਾਣ ਲਈ ਹੈ ? ਨਹੀਂ ਮਾਣ ਸਕੇਂਗੀ ਇਸ ਸ਼ਿੰਗਾਰ ਨਾਲ-

*ਬਿਨੁ ਪਿਰ ਬਾਦਿ ਸੀਗਾਰੁ॥*

ਪਤੀ ਤੋਂ ਬਿਨਾਂ ਇਹ ਤੇਰਾ ਕੀਤਾ ਹੋਇਆ ਸ਼ਿੰਗਾਰ ਖ਼ੁਆਰ ਤੇ ਵਿਅਰਥ ਹੈ।

*ਦੂਖੁ ਘਣੋ ਦੋਹਾਗਣੀ*

ਤੈਨੂੰ ਇਹਦੇ ਨਾਲ ਦੁੱਖ ਮਿਲੇਗਾ। ਦੋਹਾਗਣੀ ਦਾ ਅਰਥ ਵਿਧਵਾ ਨਹੀਂ ਹੁੰਦਾ, ਚੇਤੇ ਰੱਖਿਉ। ਇਕ ਦਿਨ ਮੈਂ ਬੇਨਤੀ ਕੀਤੀ ਸੀ ਕਿ ਦੋਹਾਗਣੀ ਦਾ ਅਰਥ ਵਿਧਵਾ ਨਹੀਂ, ਰੂਹਾਨੀਅਤ ਦੀ ਨਜ਼ਰ ਵਿਚ ਦੋਹਾਗਣੀ ਦਾ ਅਰਥ ਹੈ ਕਿ ਜਿਸਦਾ ਪਤੀ ਜਿਊਂਦਾ ਹੈ ਪਰ ਬਦ-ਕਿਸਮਤੀ ਨਾਲ ਪਤੀ ਦੇ ਘਰ ਥਾਂ ਨਹੀਂ। ਦੋਹਾਗਣੇ, ਜਿਸ ਲਈ ਅਸੀਂ ਪੰਜਾਬੀ ਦਾ ਇਕ ਲਫ਼ਜ਼ ਵਰਤਦੇ ਹਾਂ ਛੁੱਟੜ। ਛੁੱਟੜ ਦਾ ਅਰਥ ਹੈ ਜਿਸ ਦਾ ਪਤੀ ਜਿਊਂਦਾ ਹੈ, ਪਰ ਪਤੀ ਦਾ ਪਿਆਰ ਨਸੀਬ ਨਹੀਂ। ਦੇਖੋ ਅਸੀਂ ਸੀਗਾਰ ਦੇ ਅੱਖਰੀ ਅਰਥ ਵੀ ਕੀਤੇ ਹਨ। ਅਸੀਂ ਧਰਮ ਦੇ ਕਰਮ ਕਾਹਦੇ ਲਈ ਕਰਦੇ ਹਾਂ? ਇਕ ਬੇਨਤੀ ਮੇਰੀ ਸਮਝੋ ਤਾਂਕਿ ਅੱਜ ਦੇ ਸ਼ਬਦ ਵਿਚ ਸੱਚ ਨੂੰ ਮੰਨ ਲਈਏ। ਸ਼ਿੰਗਾਰ ਪਿਆਰੇ ਨੂੰ ਰੀਝਾਉਣ ਲਈ ਹੈ। ਸੇਵਾ ਗੁਰੂ ਨੂੰ ਰੀਝਾਉਣ ਲਈ ਹੈ। ਜੇ ਗੁਰੂ ਨਾ ਰੀਝਿਆ ਤੇ ਸੇਵਾ ਕਿਸ ਅਰਥ? ਇਸ ਕਰਕੇ ਲੰਗਰ ਲਾਉਂਦਾ ਪਿਆ ਹੈ ਕਿ ਪਿਆਰਾ ਖ਼ੁਸ਼ ਹੋ ਜਾਏ। ਜੇ ਪਿਆਰਾ ਖ਼ੁਸ਼ ਨਹੀਂ ਤਾਂ ਲੰਗਰ ਕਿਸ ਕੰਮ? ਬਾਹਰ ਦਾ ਹਰ ਕੀਤਾ ਹੋਇਆ ਸ਼ਿੰਗਾਰ ਇਸ ਕਰਕੇ ਸੀ ਕਿ ਪਿਆਰਾ ਖ਼ੁਸ਼ ਹੋ ਜਾਏ, ਪਰ ਪਿਆਰੇ ਨੂੰ ਜੇ ਧੱਕੇ ਮਾਰ ਕੇ ਇਕੱਲਾ ਸ਼ਿੰਗਾਰ ਹੀ ਕਰੀ ਜਾਈਏ ਤਾਂ ਲੋਕ ਸ਼ੱਕ ਨਾਲ ਕਹਿਣਗੇ ਕਿ ਪਤੀ ਨੂੰ ਤਾਂ ਕਦੀ ਘਰ ਥਾਂ ਨਹੀਂ ਦਿੱਤੀ ਤੇ ਇਹ ਸ਼ਿੰਗਾਰ ਕਾਹਦੇ ਲਈ ਕਰਦੀ ਫਿਰਦੀ ਹੈ? ਇਸੇ ਬਚਨ ਨੂੰ ਧੰਨ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ-

*ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ॥*

ਹਾਰ ਕਾਹਦੇ ਲਈ ਪਾਇਆ ਹੈ, ਸਾਈਂ ਨੂੰ ਖ਼ੁਸ਼ ਕਰਨ ਲਈ?

*ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ॥*
*ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ॥*

(ਅੰਗ ੧੩੬੧)

ਸੋਲਾਂ ਤਰ੍ਹਾਂ ਦੇ ਸ਼ਿੰਗਾਰ ਕੀਤੇ, ਨੇਤਰਾਂ ਵਿਚ ਅੰਜਨ ਵੀ ਪਾਇਆ।

*ਜੇ ਘਰਿ ਆਵੈ ਕੰਤੁ*

ਜਿਸਦੀ ਖ਼ਾਤਰ ਸ਼ਿੰਗਾਰ ਕੀਤੇ, ਉਹ ਘਰ ਆਵੇ ਤੇ ਤਾਂ ਹੀ ਹੈ ਨਾ। ਅਸੀਂ ਬਾਣੀ ਸੁਣਨ, ਕਥਾ ਸੁਣਨ ਤੋਂ ਬਾਅਦ ਇਹ ਕਹਿੰਦੇ ਹਾਂ ਕਿ ਸੱਚੇ ਪਾਤਿਸ਼ਾਹ! ਪੜ੍ਹੀ ਸੁਣੀ ਬਾਣੀ ਸੱਚਖੰਡ ਪ੍ਰਵਾਨ ਕਰਨੀ। ਗੁਰੂ ਜੀ ਨੂੰ ਪੁੱਛੀਏ ਕਿ ਉਹਨਾਂ ਪ੍ਰਵਾਨ ਕੀਤੀ ਕਿ ਆਪਾਂ ਕਹਿ ਕੇ ਹੀ ਚਲੇ ਗਏ? ਗੁਰੂ ਸਾਹਿਬ ਕਹਿੰਦੇ ਹਨ ਕਿ ਕਹੀ ਜਾਂਦਾ ਹੈ ਬਾਣੀ ਪੜ੍ਹੀ ਸੁਣੀ ਪ੍ਰਵਾਨ ਕਰਨਾ। ਆਪਣੀ ਗੱਲ ਪ੍ਰਵਾਨ ਕਰਾਈ ਜਾਂਦਾ ਹੈ ਤੇ ਜਿਹੜੀ ਗੁਰੂ ਨੇ ਗੱਲ ਕਹੀ ਹੈ, ਤੂੰ ਉਹ ਤਾਂ ਪ੍ਰਵਾਨ ਨਹੀਂ ਕਰਦਾ। ਇਸ ਬਚਨ ਨੂੰ ਪੜ੍ਹਿਉ-

*ਸੇਵਕ ਸਿਖ ਪੂਜਣ ਸਭਿ ਆਵਹਿ*
*ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥*

*ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ*
*ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥*

(ਅੰਗ ੬੬੯)

ਜੇ ਤਾਂ ਸੱਚੀ ਮੁੱਚੀ ਗੁਰੂ ਦੀ ਆਗਿਆ ਮੰਨੀ ਹੈ ਤਾਂ ਫਿਰ ਸਮਝੀਂ ਤੇਰਾ ਕੀਰਤਨ, ਤੇਰੀ ਕਥਾ, ਤੇਰੀ ਬਾਣੀ, ਤੇਰੇ ਸ਼ਬਦ ਸਭ ਪਰਵਾਨ ਤੇ ਗੁਰਮੁਖੋ ! ਜੇ ਆਗਿਆ ਨਹੀਂ ਮੰਨੀ ਤਾਂ ਚੇਤੇ ਰੱਖੀਂ, ਅਜੇ ਪ੍ਰਵਾਨਗੀ ਕੋਈ ਨਹੀਂ ਮਿਲੀ। ਸਾਹਿਬ ਕਹਿੰਦੇ ਹਨ – ਹੇ ਸਖੀ–

*ਜੇ ਘਰਿ ਆਵੈ ਕੰਤੁ ਤਾ ਸਭ ਕਿਛ ਪਾਈਐ॥*

(ਅੰਗ ੧੩੬੧)

ਪਿਆਰਾ ਆ ਜਾਏ, ਕੋਈ ਗੱਲ ਨਹੀਂ, ਹੁਣ ਭੈੜੇ ਕੱਪੜਿਆਂ ਵਿਚ ਵੀ ਸੁੰਦਰਤਾ ਹੈ। ਧੰਨ ਗੁਰੂ ਅਰਜਨ ਸਾਹਿਬ ਜੀ ਨੇ ਕੈਸੇ ਬਚਨ ਭਾਵ-ਪੂਰਵਕ ਕਹੇ ਹਨ। ਮਾਨੋ ਚਿੱਟਾ ਚੋਲਾ ਨਹੀਂ ਪਾਇਆ। ਦਸਤਾਰ ਥੋੜ੍ਹੀ ਜਿਹੀ ਮੇਰੀ ਮੈਲੇ ਰੰਗ ਦੀ ਹੈ, ਪਰ ਚੇਤੇ ਰੱਖੀਂ, ਜੇ ਗੁਰੂ ਦੇ ਭਾਂਡੇ ਮਾਂਜਦਿਆਂ, ਗੁਰੂ ਦੇ ਦਰ 'ਤੇ ਝਾੜੂ ਲਾਉਂਦਿਆਂ, ਜਲ ਪਿਲਾਉਂਦਿਆਂ, ਤੇਰੇ ਚੇਹਰੇ 'ਤੇ ਗੁਰੂ ਦੇ ਨਾਮ ਦੀ ਲਾਲੀ ਭਖਦੀ ਹੈ ਤਾਂ ਲੀਰਾਂ ਵੀ ਚੰਗੀਆਂ ਬਣ ਜਾਣਗੀਆਂ। ਤੁਸੀਂ ਸਲੋਕ ਪੜ੍ਹਦੇ ਹੋ ਵਾਰਾਂ ਤੇ ਵਧੀਕ–

*ਰਤੇ ਸੇਈ ਜਿ ਮੁਖੁ ਨ ਮੋੜੰਨਿ ਜਿਨ੍ਹੀ ਸਿਞਾਤਾ ਸਾਈ॥*

ਗੁਰਮੁਖੋ !

*ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਹਾ ਕਾਰਿ ਨ ਆਈ॥*

ਜਿੰਨ੍ਹਾਂ ਨੂੰ ਕਾਰਿ ਨ ਆਈ, ਜਿੰਨ੍ਹਾਂ ਨੂੰ ਪ੍ਰੇਮ ਨਹੀਂ ਫਿਟ ਬੈਠਾ। ਕਾਰਿ ਨ ਆਈ ਦਾ ਅਰਥ ਹੈ ਉਹਨਾਂ ਨੂੰ ਦਵਾਈ ਨਹੀਂ ਲੱਗੀ।

*ਰਤੇ ਸੇਈ ਜਿ ਮੁਖ ਨ ਮੋੜੰਨਿ*

ਉਹ ਰਤੇ ਹੋਏ ਹਨ, ਜਿਹੜੇ ਮੂੰਹ ਨਹੀਂ ਕਦੀ ਮੋੜਦੇ, ਬਸ ਮਰਦੇ ਹੀ ਹਨ–

*ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਹਾ ਕਾਰਿ ਨ ਆਈ॥*

ਜਿਹੜੇ ਕੱਚੇ ਹਨ, ਵਿਚੋਂ ਟੁੱਟੀ ਜਾਂਦੇ ਹਨ, ਜਿਵੇਂ ਰੁੱਖਾਂ ਤੋਂ ਫਲ ਡਿੱਗਦੇ ਹਨ। ਸਾਈਂ ਜੀ, ਸੀਗਾਰ ਕੀ ਕਰਨਾ ਹੈ–

*ਧਣੀ ਵਿਹੂਣਾ ਪਾਟ ਪਟੰਬਰ*

ਧਣੀ ਭਾਵ ਖਸਮ ਤੋਂ ਬਿਨਾਂ, ਪਾਟ ਪਟੰਬਰ ਭਾਵ ਇਹ ਰੇਸ਼ਮੀ ਕੱਪੜੇ,

*ਭਾਹੀ ਸੇਤੀ ਜਾਲੇ॥*

ਅੱਗ ਦੀ ਤਰ੍ਹਾਂ ਸਾੜਦੇ ਪਏ ਹਨ ਸਾਈਆਂ।

## ਧੂੜੀ ਵਿਚਿ ਲੁਡੰਦੜੀ ਸੋਹਾਂ

ਚੰਗੀ ਲੱਗਦੀ ਪਈ ਹਾਂ ਧੂੜ ਵਿਚ ਖਲੋਤੀ, ਮਿੱਟੀ ਵਿਚ ਖਲੋਤੀ, ਭਾਂਡਿਆਂ ਵਿਚ ਖਲੋਤੀ, ਲੰਗਰ ਵਿਚ ਖਲੋਤੀ,

*ਨਾਨਕ ਤੈ ਸਹ ਨਾਲੇ॥ ੨॥*

(ਅੰਗ ੧੪੨੫)

ਘੱਟੋ ਘੱਟ ਤੂੰ ਤਾਂ ਮੇਰੇ ਨਾਲ ਖਲੋਤਾ ਹੈਂ ਨਾ। ਤੂੰ ਨਾਲ ਹੋਵੇਂ ਤਾਂ ਫੇਰ ਕਿਸੇ ਦੀ ਕੀ ਪ੍ਰਵਾਹ ਹੈ ? ਹਜ਼ੂਰ ਕਿਰਪਾਲੂ ਜੀ ਨੇ ਬੜੇ ਭਾਵ-ਪੂਰਵਕ ਬਚਨ ਕਹੇ ਹਨ ਕਿ ਹਰ ਕੰਮ ਪਤੀ ਨੂੰ ਖ਼ੁਸ਼ ਕਰਨ ਲਈ ਹੈ, ਪ੍ਰਮਾਤਮਾ ਪਤੀ ਦੇ ਲਈ ਹੈ।

ਇਕ ਚਿੱਤਰਕਾਰ ਕਿਤੇ ਪਹਾੜਾਂ ਵੱਲ ਗਿਆ। ਸਿਆਲ ਦੀਆਂ ਰਾਤਾਂ ਸਨ। ਬਰਫ਼ ਪੈਣ ਲੱਗ ਪਈ। ਹਨੇਰੇ ਕਰਕੇ ਉਹ ਰਾਤ ਨੂੰ ਭਟਕ ਗਿਆ। ਠੰਡ ਬੜੀ ਸੀ ਪਹਾੜਾਂ ਵਿਚ। ਜੰਗਲ ਵਿਚ ਉੱਚੇ-ਉੱਚੇ ਰੁੱਖ ਹਨ। ਸੋਚਿਆ ਕਿ ਅੱਜ ਆਖ਼ਰੀ ਰਾਤ ਹੋਵੇ। ਅਖ਼ੀਰ ਇਕ ਦੂਰ ਟਿਮਟਿਮਾਉਂਦਾ ਛੋਟਾ ਜਿਹਾ ਦੀਵਾ ਦਿਸਿਆ, ਰੌਸ਼ਨੀ ਨਜ਼ਰ ਆਈ। ਉਸ ਰੌਸ਼ਨੀ ਦੀ ਸੇਧ 'ਤੇ ਉਹ ਲਿਖਾਰੀ ਚਲਿਆ। ਅੰਦਰ ਰੌਸ਼ਨੀ ਸੀ ਤੇ ਦਰਵਾਜ਼ਾ ਬੰਦ ਸੀ। ਉਸਨੇ ਦਰਵਾਜ਼ਾ ਖਟਖਟਾਇਆ। ਅੰਦਰੋਂ ਇਕ ਔਰਤ ਨਿਕਲੀ, ਜਿਸ ਦੇ ਸਰੀਰ ਉੱਤੇ ਕੋਈ ਸ਼ਿੰਗਾਰ ਨਹੀਂ ਸੀ ਤੇ ਸਾਦ-ਮੁਰਾਦੇ ਬਸਤਰ ਸਨ। ਕਹਿਣ ਲੱਗੀ- ਕੌਣ ਹੋ ਤੁਸੀਂ ? ਉਸਨੇ ਕਿਹਾ ਹੇ ਦੇਵੀ ! ਮੈਂ ਰਸਤਾ ਭੁੱਲ ਗਿਆ ਹਾਂ। ਭੁੱਖਾ ਹਾਂ, ਰੋਟੀ ਪਾਣੀ ਨਹੀਂ ਕੁਝ ਖਾਧਾ ਪੀਤਾ। ਠੰਡ ਬੜੀ ਪੈ ਰਹੀ ਹੈ। ਮੈਂ ਰਾਤ ਰਹਿਣਾ ਚਾਹੁੰਦਾ ਹਾਂ। ਕਹਿਣ ਲੱਗੀ, ਮੈਂ ਇਸ ਥਾਂ 'ਤੇ ਇਕੱਲੀ ਰਹਿੰਦੀ ਹਾਂ। ਜੇ ਤੂੰ ਰਾਤ ਰਹਿਣਾ ਹੈ ਤਾਂ ਇਸ ਬਾਹਰ ਵਾਲੇ ਕਮਰੇ ਵਿਚ ਸੌਂ ਜਾ, ਮੈਂ ਆਪਣੇ ਅੰਦਰ ਵਾਲੇ ਕਮਰੇ ਵਿਚ ਸੌਵਾਂਗੀ। ਲਿਖਾਰੀ ਨੂੰ ਉਸ ਔਰਤ ਨੇ ਬਿਸਤਰ ਲਗਾ ਦਿੱਤਾ। ਜਲ ਪਾਣੀ ਜੋ ਕੁਝ ਉਹਦੇ ਘਰ ਸੀ, ਉਹਨੂੰ ਛਕਾਇਆ। ਉਹ ਸੌਂ ਗਿਆ।

ਅਚਨਚੇਤ ਅੱਧੀ ਰਾਤ ਨੂੰ ਉਹਦੇ ਕੰਨਾਂ ਵਿਚ ਕਿਸੇ ਦੇ ਪੈਰਾਂ ਵਿਚ ਪਾਏ ਹੋਏ ਘੁੰਗਰੂਆਂ ਦੀ ਛਣਕਾਰ ਸੁਣਾਈ ਦਿੱਤੀ। ਉਹ ਤਰੱਬਕ ਗਿਆ। ਇਹ ਛਣਕਾਰ ਕਾਹਦੀ ਹੈ ? ਮਨ ਵਿਚ ਕਈ ਖ਼ਿਆਲ ਆਏ ਕਿ ਇਹ ਔਰਤ ਕੌਣ ਹੈ। ਕੋਈ ਜਾਦੂਗਰਨੀ ਤੇ ਨਹੀਂ ? ਛਣਕਾਰ ਦੇ ਨਾਲ-ਨਾਲ ਉੱਚੀ-ਉੱਚੀ ਹਾਸੇ ਦੀ ਅਵਾਜ਼ ਸੁਣਾਈ ਦਿੱਤੀ। ਥੋੜੇ ਚਿਰ ਤੋਂ ਬਾਅਦ ਉਹ ਉਠਿਆ ਤੇ ਉਸਨੇ ਜਦੋਂ ਅਵਾਜ਼ ਵੱਲ ਕੰਨ ਟਿਕਾਏ ਕਿ ਕਿਥੋਂ ਆ ਰਹੀ ਹੈ ? ਇਹ ਆਵਾਜ਼ ਉਸ ਘਰ ਵਿਚੋਂ ਆ ਰਹੀ ਸੀ ਜਿਥੇ ਉਹ ਔਰਤ ਬੈਠੀ ਸੀ। ਝੀਤ ਵਿਚੋਂ ਉਹਨੇ ਦੇਖਿਆ ਕਿ ਉਸ ਔਰਤ ਨੇ ਅੱਧੀ ਰਾਤ ਨੂੰ ਪੈਰਾਂ ਵਿਚ ਘੁੰਗਰੂ ਬੰਨ੍ਹੇ। ਇਕ ਤਸਵੀਰ ਰੱਖੀ। ਪਹਿਲਾਂ ਉਸਦੇ ਸਾਹਮਣੇ ਨੱਚੀ। ਨੱਚ-ਨੱਚ ਕੇ ਬੇਹਾਲ ਹੋ ਕੇ ਹੱਸੀ। ਹੱਸਣ ਤੋਂ ਬਾਅਦ ਇਕੋ-ਦਮ ਚੂੜੀਆਂ ਤਸਵੀਰ ਸਾਹਮਣੇ ਸੁੱਟ ਕੇ ਰੋ ਪਈ। ਲਿਖਾਰੀ ਚੁੱਪ ਕਰਕੇ ਬਿਸਤਰੇ 'ਤੇ ਆ ਕੇ ਲੰਮਾ ਪੈ ਗਿਆ।

ਸਵੇਰੇ ਦਿਨ ਚੜ੍ਹਿਆ ਤੇ ਔਰਤ ਉਹਨਾਂ ਹੀ ਸਾਦੇ ਬਸਤਰਾਂ ਵਿਚ ਆ ਗਈ। ਜਲ

ਪਾਣੀ ਨਾਸ਼ਤਾ ਉਹਨੂੰ ਕਰਾਇਆ। ਉਸਨੇ ਨਾਸ਼ਤਾ ਵਿਚਾਰੇ ਨੇ ਕੀ ਕਰਨਾ ਸੀ, ਕਹਿੰਦਾ ਹੈ ਕਿ ਮੈਂ ਤੇਰੇ ਤੋਂ ਕੁਝ ਪੁੱਛ ਸਕਦਾ ਹਾਂ ? ਉਸਨੇ ਕਿਹਾ ਕਿਉਂ ਨਹੀਂ। ਲਿਖਾਰੀ ਕਹਿੰਦਾ ਹੈ ਕਿ ਰਾਤ ਘੁੰਗਰੂਆਂ ਦੀ ਛਣਕਾਰ ਤੇ ਹਾਸੇ ਦੇ ਅਰਥ ਕੀ ਸਨ ? ਰਾਤ ਉੱਚੀ-ਉੱਚੀ ਰੋਣ ਦੇ ਅਰਥ ਕੀ ਸਨ ? ਅੱਜ ਜਿਹੜੇ ਤੂੰ ਸਵੇਰੇ ਬਸਤਰ ਪਾਏ, ਰਾਤ ਇਹ ਬਸਤਰ ਨਹੀਂ ਸਨ, ਹੋਰ ਸਨ। ਬਸਤਰ ਚਮਕ ਵਾਲੇ ਸਨ। ਉਸ ਨਾਇਕਾ ਨੇ ਇਕ ਗੱਲ ਕਹੀ ਤੇ ਨਾਲ ਦੱਸਿਆ ਕਿ ਮੈਂ ਫਲਾਨੀ ਔਰਤ ਹਾਂ। ਲਿਖਾਰੀ ਉਹਨੂੰ ਜਾਣ ਗਿਆ। ਇੰਨੀ ਮਹਾਨ ਹਸਤੀ ਤੇ ਤੂੰ ਕਿਥੇ ? ਕਹਿਣ ਲੱਗੀ, ਮੈਂ ਤੈਨੂੰ ਰਾਤ ਵਾਲਾ ਮਾਜਰਾ ਦੱਸਾਂ। ਇਹ ਇਕ ਦਿਨ ਦੀ ਕਹਾਣੀ ਨਹੀਂ, ਇਹ ਰੋਜ਼ ਇਸ ਕਮਰੇ ਵਿਚ ਵਾਪਰਦਾ ਹੈ। ਸਾਹਮਣੇ ਉਹ ਤਸਵੀਰ ਮੇਰੇ ਪਤੀ ਦੀ ਹੈ। ਉਹ ਚਲਾਣਾ ਕਰ ਗਿਆ ਹੈ। ਉਸਦੀ ਮੌਤ ਹੋ ਗਈ ਹੈ। ਜਦੋਂ ਉਹ ਜਿਊਂਦਾ ਸੀ ਤਾਂ ਪੈਰਾਂ ਵਿਚ ਘੁੰਗਰੂ ਪਾ ਕੇ ਜਦੋਂ ਨੱਚਣਾ ਤਾਂ ਉਸਨੇ ਤਾੜੀਆਂ ਮਾਰ-ਮਾਰ ਕੇ, ਹੱਸ-ਹੱਸ ਕੇ ਲੋਟ-ਪੋਟ ਹੋ ਜਾਣਾ ਤੇ ਇਹ ਜਿਹੜੀ ਮੈਂ ਪੁਸ਼ਾਕ ਪਾਈ ਹੈ, ਇਹ ਬੜੀ ਚੰਗੀ ਲੱਗਦੀ ਸੀ ਉਸਨੂੰ ਕਿਉਂਕਿ ਮੇਰੇ ਘੁੰਗਰੂਆਂ ਦੀ ਛਣਕਾਰ ਤੇ ਮੇਰੇ ਪਾਏ ਹੋਏ ਬਸਤਰ ਦੇਖ-ਦੇਖ ਕੇ ਉਸਨੇ ਹੱਸ-ਹੱਸ ਕੇ ਅੱਧੀ ਅੱਧੀ ਰਾਤ ਲੋਟ-ਪੋਟ ਹੋਣਾ। ਭਾਵੇਂ ਉਹ ਚੱਲਾ ਗਿਆ ਹੈ ਪਰ ਮੈਂ ਯਾਦਾਂ ਉਹਦੀਆਂ ਹਿਰਦੇ ਵਿਚ ਸਮੇਟ ਕੇ ਬੈਠੀ ਹੋਈ ਹਾਂ। ਰਾਤ ਪੈਂਦੀ ਹੈ ਤਾਂ ਮੇਰੇ ਪੈਰਾਂ ਵਿਚ ਥਰਥਰਾਹਟ ਆਪਣੇ ਆਪ ਸ਼ੁਰੂ ਹੋ ਜਾਂਦੀ ਹੈ। ਮੈਂ ਘੁੰਗਰੂ ਬੰਨ੍ਹ ਕੇ ਨੱਚਦੀ ਹਾਂ, ਉਹ ਕੱਪੜੇ ਪਾਉਂਦੀ ਹਾਂ ਤੇ ਕਹਿੰਦੀ ਹੈ ਕਿ ਨੱਚਦੀ ਹਾਂ ਉਹਦੀ ਖ਼ਾਤਰ। ਉਹਦੇ ਹਾਸੇ ਵਿਚ ਆਪਣਾ ਹਾਸਾ ਮਿਲਾਉਣਾ ਚਾਹੁੰਦੀ ਹਾਂ। ਜਦੋਂ ਉਹ ਹੱਸਦਾ ਸੀ ਤਾਂ ਮੈਂ ਨੱਚਦੀ-ਨੱਚਦੀ ਹੱਸਦੀ ਸਾਂ। ਦੋ ਚੀਜ਼ਾਂ ਹੀ ਤਾਂ ਮੇਰੇ ਕੋਲ ਰਹਿ ਗਈਆਂ ਹਨ – ਮੇਰਾ ਹਾਸਾ, ਮੇਰੇ ਕੱਪੜੇ ਤੇ ਮੇਰੇ ਘੁੰਗਰੂ। ਤੂੰ ਪੁੱਛਿਆ ਹੈ ਕਿ ਰੋਂਦੀ ਕਿਉਂ ਹੈਂ ? ਰੋਂਦੀ ਮੈਂ ਇਸ ਕਰਕੇ ਹਾਂ ਕਿ ਉਹ ਮੇਰੇ ਹਾਸੇ ਦਾ ਉੱਤਰ ਨਹੀਂ ਦੇਂਦਾ ਅੱਗੋਂ। ਉਹਦਾ ਹਾਸਾ ਨਹੀਂ ਮੇਰੇ ਕੰਨਾਂ ਵਿਚ ਸੁਣਾਈ ਦੇਂਦਾ ਅਤੇ ਉਤਨੀ ਦੇਰ ਤੱਕ ਕਰੀ ਜਾਵਾਂਗੀ ਜਿੰਨੀ ਦੇਰ ਤੱਕ ਪਿਆਰੇ ਦਾ ਹਾਸਾ ਨਹੀਂ ਸੁਣਾਈ ਦੇਂਦਾ ਤੇ ਇਹ ਕੇਵਲ ਉਹਦੀ ਖ਼ਾਤਰ ਹੈ।

ਹੁਣ ਤਕਿਉ, ਇਸ ਕਦਰ ਕੀਮਤ ਨੂੰ। ਇਕ ਔਰਤ ਜਾ ਚੁੱਕੇ ਪਤੀ ਲਈ ਵੀ ਇਤਨਾ ਸ਼ਿੰਗਾਰ ਕਰਕੇ ਨੱਚੇਗੀ ਤਾਂ ਉਹ ਕੇਵਲ ਪਤੀ ਦੀ ਪ੍ਰਸੰਤਾ ਲਈ। ਹਾਸੇ ਦਾ, ਨੱਚਣ ਦਾ, ਸ਼ਿੰਗਾਰ ਦਾ ਸੰਬੰਧ ਪਤੀ ਨਾਲ ਹੈ। ਜੇ ਪਤੀ ਨਹੀਂ, ਜੇ ਸਾਈਂ ਦੀ ਪ੍ਰਸੰਤਾ ਨਹੀਂ, ਉਹ ਸ਼ਿੰਗਾਰ ਕਿਸ ਅਰਥ ?

ਸੱਚ ਹੈ, ਅਸੀਂ ਬਾਹਰਲੇ ਧਰਮ ਦੇ ਕਰਮ ਕਰਦੇ ਹਾਂ ਅਤੇ ਜਿਸਦੀ ਖ਼ਾਤਰ ਕਰਦੇ ਹਾਂ, ਜੇਕਰ ਉਹ ਆ ਜਾਏ ਤਾਂ ਹੋ ਸਕਦਾ ਹੈ ਉਹਨੂੰ ਵੀ ਬਾਹਰ ਕੱਢ ਦੇਈਏ। ਗੁਰੂ ਨਾਨਕ ਨੂੰ ਅਵਾਜ਼ਾਂ ਮਾਰਨੀਆਂ, ਅੰਮ੍ਰਿਤ ਛੱਕਿਆ, ਬਾਣੀ ਪੜ੍ਹਦੇ ਹਾਂ ਤੇ ਜੇ ਕਿਤੇ ਸੱਚੀ ਸਰਕਾਰ ਕਹਿ ਦੇਣ ਕਿ ਸਿੱਖਾ, ਮੈਂ ਆ ਗਿਆ ਹਾਂ ਤਾਂ ਅਸੀਂ ਕਹਾਂਗੇ, ਝੂਠ ਹੈ, ਇਹ ਹੋ ਹੀ ਨਹੀਂ ਸਕਦਾ। ਹਜ਼ੂਰ ਨੇ ਅੱਜ ਬਚਨ ਕੀਤੇ ਹਨ-

*ਬਿਨੁ ਪਿਰ ਧਨ ਸੀਗਾਰੀਐ ਜੋਬਨੁ ਬਾਦਿ ਖੁਆਰ॥*
*ਨਾ ਮਾਣੇ ਸੁਖਿ ਸੇਜੜੀ ਬਿਨੁ ਪਿਰ ਬਾਦਿ ਸੀਗਾਰੁ॥*
*ਦੂਖੁ ਘਣੋ ਦੋਹਾਗਣੀ ਨਾ ਘਰਿ ਸੇਜ ਭਤਾਰੁ॥ ੧॥*
*ਮਨ ਰੇ ਰਾਮ ਜਪਹੁ ਸੁਖੁ ਹੋਇ॥*

ਮੇਰੇ ਮਨਾ ! ਜੱਪ ਵਾਹਿਗੁਰੂ ਨੂੰ, ਤੇਰੇ ਅੰਦਰ ਦਾ ਸੁੱਖ ਤੈਨੂੰ ਮਿਲੇ।

*ਬਿਨੁ ਗੁਰ ਪ੍ਰੇਮੁ ਨ ਪਾਈਐ ਸਬਦਿ ਮਿਲੈ ਰੰਗੁ ਹੋਇ॥ ੧॥ ਰਹਾਉ॥*

ਗੁਰੂ ਤੋਂ ਬਿਨਾਂ ਪ੍ਰੇਮ ਨਹੀਂ ਤੇ ਪ੍ਰੇਮ ਤੋਂ ਬਿਨਾਂ ਸੀਗਾਰ ਦਾ ਕੀ ਕੰਮ ? ਗੁਰੂ ਪ੍ਰੇਮ ਪੈਦਾ ਕਰਦੇ ਹਨ। ਸ਼ਬਦ ਦੀ ਕਿਰਪਾ ਨਾਲ ਅੰਦਰ ਗੂੜ੍ਹਾ ਰੰਗ ਚੜ੍ਹਦਾ ਹੈ। ਹਜ਼ੂਰ ਕਹਿੰਦੇ ਹਨ-

*ਗੁਰ ਸੇਵਾ ਸੁਖੁ ਪਾਈਐ*

ਗੁਰੂ ਦੀ ਸੇਵਾ ਕਰ, ਨਾਮ ਨਾਮ ਜੱਪ, ਅੰਦਰ ਦਾ ਸੁੱਖ ਮਿਲੇਗਾ।

*ਹਰਿ ਵਰੁ ਸਹਜਿ ਸੀਗਾਰੁ॥*

ਹਰਿ ਵਰੁ ਭਾਵ ਹਰੀ ਪ੍ਰਮਾਤਮਾ ਮਿਲੇਗਾ ਤੇ ਸਹਜਿ ਸੀਗਾਰੁ ਭਾਵ ਸਹਜਿ ਅਵਸਥਾ ਦਾ ਸੀਗਾਰ ਕਰ। ਸਾਹਿਬ ਕਹਿੰਦੇ ਹਨ ਫਿਰ-

*ਸਚਿ ਮਾਣੇ ਪਿਰ ਸੇਜੜੇ*

ਸੱਚੇ ਨਾਮ ਨੂੰ ਮਾਣੇਂਗਾ। ਪਿਆਰੇ ਪਤੀ ਪਿਆਰੇ ਪ੍ਰਭੂ ਦੀ ਸੇਜ ਮਾਣੇਗੀ।

*ਗੂੜਾ ਹੇਤੁ ਪਿਆਰੁ॥*

ਡੂੰਘਾ, ਗੂੜਾ ਪ੍ਰਮਾਤਮਾ ਨਾਲ ਪਿਆਰ ਬਣ ਜਾਏਗਾ।

*ਗੁਰਮੁਖਿ ਜਾਣਿ ਸਿਞਾਣੀਐ*

ਗੁਰੂ ਦੇ ਸਨਮੁਖ ਰਹਿਣ ਵਾਲੇ ਜਾਣੇ ਜਾਂਦੇ ਹਨ, ਪਹਿਚਾਣ ਜਾਂਦੇ ਹਨ-

*ਗੁਰਿ ਮੇਲੀ ਗੁਣ ਚਾਰੁ॥ ੨॥* (ਅੰਗ ੫੮)

ਚਾਰੁ ਦਾ ਅਰਥ ਹੈ ਸੁੰਦਰ। ਗੁਰੂ ਨੇ ਕਿਰਪਾ ਕਰਕੇ ਇਹੋ ਜਿਹੀ ਸੁਹਾਗਣ ਨੂੰ ਸ਼ੁਭ ਸੁੰਦਰ ਗੁਣਾਂ ਦਾ ਸ਼ਿੰਗਾਰ ਦਿੱਤਾ। ਤੇ ਜਿਹੜੇ ਸੋਹਣੇ ਗੁਣ ਸਨ, ਉਹ ਹੀ ਸ਼ਿੰਗਾਰ ਬਣ ਕੇ ਸਾਈਂ ਨੂੰ ਰੀਝਾਅ ਗਏ ਹਨ। ਆਉ ਗੁਰਮੁਖੋ ! ਇਕ ਅਰਦਾਸ ਕਰੀਏ ਕਿ ਸਾਨੂੰ ਪ੍ਰੇਮ ਰਸ ਜ਼ਰੂਰ ਮਿਲੇ। ਗੁਰੂ ਕਿਰਪਾ ਕਰਨ, ਸਾਨੂੰ ਭਜਨ ਵਿਚੋਂ ਸੇਵਾ ਵਿਚੋਂ ਪ੍ਰੇਮਾ ਭਗਤੀ ਦੀ ਦਾਤ ਮਿਲੇ। ਇਤਨੀਆਂ ਕੁ ਬੇਨਤੀਆਂ ਪ੍ਰਵਾਨ ਕਰੋ। ਭੁੱਲਾਂ ਚੁੱਕਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

☆☆☆

# ਭਾਈ ਰੇ ਸਾਚੀ ਸਤਿਗੁਰ ਸੇਵ

ਸਿਰੀਰਾਗੁ ਮਹਲਾ ੫ ॥

*ਸੰਤ ਜਨਹੁ ਸੁਣਿ ਭਾਈਹੋ ਛੂਟਨੁ ਸਾਚੈ ਨਾਇ॥*
*ਗੁਰ ਕੇ ਚਰਣ ਸਰੇਵਣੇ ਤੀਰਥ ਹਰਿ ਕਾ ਨਾਉ॥*
*ਆਗੈ ਦਰਗਹਿ ਮੰਨੀਅਹਿ ਮਿਲੈ ਨਿਥਾਵੇ ਥਾਉ॥ ੧ ॥*
*ਭਾਈ ਰੇ ਸਾਚੀ ਸਤਿਗੁਰ ਸੇਵ॥*
*ਸਤਿਗੁਰ ਤੁਠੈ ਪਾਈਐ ਪੂਰਨ ਅਲਖ ਅਭੇਵ॥ ੧ ॥ ਰਹਾਉ॥*
*ਸਤਿਗੁਰ ਵਿਟਹੁ ਵਾਰਿਆ ਜਿਨਿ ਦਿਤਾ ਸਚੁ ਨਾਉ॥*
*ਅਨਦਿਨੁ ਸਚੁ ਸਲਾਹਣਾ ਸਚੇ ਕੇ ਗੁਣ ਗਾਉ॥*
*ਸਚੁ ਖਾਣਾ ਸਚੁ ਪੈਨਣਾ ਸਚੇ ਸਾਚਾ ਨਾਉ॥ ੨ ॥*
*ਸਾਸਿ ਗਿਰਾਸਿ ਨ ਵਿਸਰੈ ਸਫਲੁ ਮੂਰਤਿ ਗੁਰ ਆਪਿ॥*
*ਗੁਰ ਜੇਵਡੁ ਅਵਰੁ ਨ ਦਿਸਈ ਆਠ ਪਹਰ ਤਿਸੁ ਜਾਪਿ॥*
*ਨਦਰਿ ਕਰੇ ਤਾ ਪਾਈਐ ਸਚੁ ਨਾਮੁ ਗੁਣਤਾਸਿ॥ ੩ ॥*
*ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ॥*
*ਜਿਨ ਕਉ ਪੂਰਬਿ ਲਿਖਿਆ ਸੇਈ ਨਾਮੁ ਧਿਆਇ॥*
*ਨਾਨਕ ਗੁਰ ਸਰਣਾਗਤੀ ਮਰੈ ਨ ਆਵੈ ਜਾਇ॥ ੪ ॥*

(ਅੰਗ ੫੨)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਸਵਾਰੇ ਪਰਮ ਸਨਮਾਨ ਯੋਗ ਸਤਿਸੰਗ ਜਨੋਂ ! ਸਤਿਗੁਰੂ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਦਾ ਅੰਮ੍ਰਿਤ ਬਚਨ ਜੋ ਵਿਚਾਰ ਅਧੀਨ ਹੈ, ਇਸ ਦਾ ਪਾਠ ਆਪ ਜੀ ਨੇ ਸਰਵਨ ਕੀਤਾ ਹੈ। ਇਸ ਪਾਵਨ ਪਵਿੱਤਰ ਸ਼ਬਦ ਦੇ ਵਿਚਾਰ ਦਾ ਜੋ ਮਰਕਜ਼ ਹੈ, ਜਾਂ ਵਿਚਾਰ ਦਾ ਧੁਰਾ ਹੈ, ਉਹ ਇਸ ਅੰਮ੍ਰਿਤ ਬਚਨ ਦੇ ਰਹਾਉ ਵਾਲੀਆਂ ਤੁੱਕਾਂ ਹਨ। ਦਾਤਾਰ

ਜੀ ਦਾ ਬਚਨ ਹੈ-

*ਭਾਈ ਰੇ ਸਾਚੀ ਸਤਿਗੁਰ ਸੇਵ॥*

ਹੇ ਭਾਈ! ਸਤਿਗੁਰੂ ਜੀ ਦੀ ਕੀਤੀ ਹੋਈ ਸੇਵਾ ਕਦੀ ਵੀ ਨਿਖੁਟਣ ਵਾਲੀ ਨਹੀਂ, ਨਾਲ ਨਿੱਭਣ ਵਾਲੀ ਹੈ। ਜਿਸ ਉਪਰ ਸਤਿਗੁਰੂ ਤੁੱਠ ਪੈਣ, ਹਜ਼ੂਰ ਕਹਿੰਦੇ ਹਨ ਕਿ ਉਸ ਨੂੰ ਪੂਰਨ ਅਲੱਖ, ਅਭੇਵ, ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ। ਫਿਰ ਗੁਰੂ ਸਾਹਿਬ ਇਸ ਸ਼ਬਦ ਦੇ ਅਰੰਭ ਵਿਚ ਕੁਝ ਬਖ਼ਸ਼ਿਸ਼ ਕਰਦੇ ਹਨ, ਕਿ ਜੇ ਕਿਸੇ ਨੇ ਬੰਧਨਾਂ ਤੋਂ ਮੁਕਤ ਹੋਣਾ ਹੈ, ਤਾਂ ਬੰਧਨ ਮੁਕਤ ਕੇਵਲ ਪ੍ਰਮੇਸ਼ਵਰ ਦਾ ਨਾਮ ਹੈ। ਬੰਧਨਾਂ ਦੀ ਖ਼ਲਾਸੀ ਕਿਸੇ ਤੀਰਥ 'ਤੇ ਜਾਂ ਕਿਸੇ ਪਰਪੰਚੀ ਦੇ ਕੋਲ ਜਾ ਕੇ ਨਹੀਂ, ਜਿਸ ਨੇ ਭਾਵਨਾ ਨਾਲ ਗੁਰੂ ਦੇ ਚਰਨ ਪਰਸੇ ਹਨ, ਉਸ ਦੇ ਲਈ ਤੀਰਥ ਪ੍ਰਭੂ ਦਾ ਨਾਮ ਹੈ। ਇਹੋ ਜਿਹੇ ਗੁਰੂ ਦੇ ਭਗਤਾਂ ਨੂੰ ਪ੍ਰਭੂ ਦੀ ਦਰਗਾਹ ਵਿਚ ਮੰਨਿਆ ਜਾਂਦਾ ਹੈ। ਪ੍ਰਮੇਸ਼ਵਰ ਦੇ ਘਰ ਵਿਚ ਜਿਸ ਨੂੰ ਢੋਈ ਨਾ ਮਿਲਦੀ ਹੋਵੇ, ਗੁਰੂ ਸੇਵਾ ਕਰਨ ਦੇ ਨਾਲ ਉਸ ਨਿਥਾਵੇਂ ਨੂੰ ਵੀ ਥਾਂ ਮਿਲ ਜਾਂਦੀ ਹੈ। ਬਾਕੀ ਜੋ ਸ਼ਬਦ ਦਾ ਹਿੱਸਾ ਹੈ। ਉਹ ਪੂਰੇ ਗੁਰੂ ਦੀ ਉਪਮਾ ਹੈ ਅਤੇ ਪ੍ਰਮੇਸ਼ਵਰ ਦੇ ਚਰਨਾਂ ਵਿਚ ਬੇਨਤੀ ਹੈ। ਆਉ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਹਜ਼ੂਰ ਦੇ ਚਰਨਾਂ ਵਿਚ ਬੇਨਤੀ ਕਰੀਏ ਕਿ ਮਾਲਕ ! ਆਪ ਕ੍ਰਿਪਾ ਕਰਕੇ ਵਿਚ ਵਰਤੋ। ਅੰਦਰ ਦਾ ਟਿਕਾਅ, ਭਾਵਨਾ, ਸ਼ਰਧਾ ਅਤੇ ਅਕੀਦਤ ਨਾਲ ਇਸ ਅੰਮ੍ਰਿਤ ਬਚਨ ਦੀ ਵਿਚਾਰ, ਆਪ ਹੀ ਕਰਾ ਲਉ। ਸਾਧ ਸੰਗਤ ਅਸੀਸ ਬਖ਼ਸ਼ੋ ਅਤੇ ਉਚਾਰਣ ਕਰੋ ਜੀ ਸਤਿਨਾਮ ਸ੍ਰੀ ਵਾਹਿਗੁਰੂ ਜੀ।

ਗੁਰਮਤਿ ਦੇ ਅੰਦਰ ਸੇਵਾ ਅਤੇ ਸਿਮਰਨ ਨੂੰ ਬਹੁਤ ਜ਼ਿਆਦਾ ਪ੍ਰਧਾਨਤਾ ਦਿੱਤੀ ਗਈ ਹੈ। ਸਿੱਖੀ ਆਚਰਣ ਦੇ ਦੋ ਥੰਮ੍ਹ ਹਨ, ਇਕ ਨੂੰ ਆਪਾਂ ਸੇਵਾ ਅਤੇ ਦੂਸਰੇ ਥੰਮ੍ਹ ਨੂੰ ਆਪਾਂ ਸਿਮਰਨ ਕਹਿੰਦੇ ਹਾਂ। ਜਿਵੇਂ ਥੰਮ੍ਹ ਦੇ ਸਹਾਰੇ, ਮਕਾਨ ਜਾਂ ਬਣਾਈ ਹੋਈ ਇਮਾਰਤ ਦੀ ਛੱਤ ਖਲੋਤੀ ਹੈ, ਇੰਨ ਬਿੰਨ ਇਸੇ ਤਰ੍ਹਾਂ ਸਿਮਰਨ ਅਤੇ ਸੇਵਾ ਦੇ ਸਹਾਰੇ ਸਿੱਖ ਦੇ ਆਤਮਿਕ ਜੀਵਨ ਦਾ ਮਹੱਲ ਖਲੋਂਦਾ ਹੈ। ਦੂਸਰੀ ਬੇਨਤੀ ਕਿ ਇਕ ਆਦਮੀ ਕਿਸੇ ਨਦੀ ਨੂੰ, ਦਰਿਆ ਨੂੰ, ਜਾਂ ਕਿਸੇ ਪਾਣੀ ਦੇ ਬਹਾਵ ਵਾਲੇ ਬਰਸਾਤੀ ਨਾਲੇ ਨੂੰ ਪਾਰ ਕਰਨਾ ਚਾਹੇ ਅਤੇ ਕਿਸ਼ਤੀ ਵਿਚ, ਬੇੜੀ ਵਿਚ ਬੈਠ ਕੇ ਆਪਣੇ ਹੱਥ ਵਿਚ ਚਪੂ ਪਕੜ ਕੇ ਸਿਰਫ਼ ਇਕ ਚਪੂ ਦੇ ਨਾਲ ਬੇੜੀ ਨੂੰ ਇਕ ਕਿਨਾਰੇ ਤੋਂ ਦੂਸਰੇ ਕਿਨਾਰੇ ਤੱਕ ਲਾਉਣ ਦਾ ਜਤਨ ਕਰੇ ਤਾਂ ਇਕ ਚਪੂ ਦੇ ਨਾਲ ਬੇੜੀ ਇਕ ਕਿਨਾਰੇ ਤੋਂ ਦੂਸਰੇ ਕਿਨਾਰੇ 'ਤੇ ਨਹੀਂ ਲੱਗਦੀ। ਜਿੰਨੀ ਦੇਰ ਤੱਕ ਬੇੜੀ ਵਿਚ ਬੈਠਾ ਹੋਇਆ ਇਨਸਾਨ ਆਪਣੇ ਦੋਨੋਂ ਹੱਥਾਂ ਦੇ ਨਾਲ ਚਪੂ ਨਹੀਂ ਮਾਰਦਾ, ਬੇੜੀ ਕਿਨਾਰੇ ਨਹੀਂ ਲੱਗਣੀ। ਖੱਬੇ ਅਤੇ ਸੱਜੇ ਹੱਥ ਵਿਚ ਪਕੜੇ ਹੋਏ ਚਪੂ ਬੇੜੀ ਨੂੰ ਦੂਸਰੇ ਕਿਨਾਰੇ ਲਾ ਦੇਂਦੇ ਹਨ। ਲਹਿਰਾਂ ਚੀਰ ਕੇ ਵੀ ਬੇੜੀ ਦੂਸਰੇ ਕਿਨਾਰੇ ਜਾ ਪਹੁੰਚਦੀ ਹੈ। ਗੁਰਮਤ ਅਨੁਸਾਰ ਮਨੁੱਖੀ ਜੀਵਨ ਦੀ ਨੌਕਾ, ਮਨੁੱਖੀ ਜੀਵਨ ਦੀ ਬੇੜੀ, ਸਿਮਰਨ ਅਤੇ ਸੇਵਾ ਦੇ ਚਪੂ ਨਾਲ ਹੀ, ਇਸ ਸੰਸਾਰ ਦੀਆਂ ਵਾਸ਼ਨਾਵਾਂ ਦੀਆਂ ਲਹਿਰਾਂ ਨੂੰ ਚੀਰ ਕੇ, ਇਸ ਲੋਕ ਤੋਂ ਅਕਾਲ ਦੇ ਘਰ ਤੱਕ ਸਾਨੂੰ ਲਿਜਾ ਸਕਦੀ ਹੈ, ਇਕ ਚਪੂ ਨਾਲ ਨਹੀਂ। ਸਿਮਰਨ ਤੇ ਸੇਵਾ

ਮਨੁੱਖੀ ਜ਼ਿੰਦਗੀ ਦੇ ਦੋ ਚਪੂ ਹਨ ਤੇ ਜੇ ਮਨੁੱਖ ਨੇ ਆਪਣੀ ਜ਼ਿੰਦਗੀ ਦੀ ਇਸ ਨੌਕਾ ਨੂੰ ਸੱਚਮੁੱਚ ਸਹੀ ਅਰਥਾਂ ਵਿਚ ਕਿਸੇ ਕਿਨਾਰੇ 'ਤੇ ਲਿਜਾਣਾ ਹੈ, ਤਾਂ ਇਸ ਲਈ ਲਾਜ਼ਮੀ ਹੈ ਕਿ ਇਸ ਸਿਮਰਨ ਤੇ ਸੇਵਾ ਦੇ ਚਪੂ ਨਾਲ ਇਸ ਜ਼ਿੰਦਗੀ ਦੀ ਬੇੜੀ ਨੂੰ ਦਰਿਆ ਤੋਂ ਪਾਰ ਕਰ ਲਵੇ।

ਤੀਸਰੀ ਉਦਾਹਰਣ, ਫਿਰ ਆਪਾਂ ਬਾਣੀ ਵੱਲ ਆਉਂਦੇ ਹਾਂ। ਆਪ ਜੀ ਦੇਖਦੇ ਹੋ, ਕਿ ਛੋਟੇ ਤੋਂ ਛੋਟੇ ਪੰਛੀ ਤੋਂ ਲੈ ਕੇ ਵੱਡੇ ਤੋਂ ਵੱਡੇ ਅਕਾਰ ਵਾਲਾ ਜੋ ਪੰਛੀ ਹੈ, ਉਸ ਨੂੰ ਪ੍ਰਮਾਤਮਾ ਨੇ ਵਰ ਦਿੱਤੇ। ਦੋ ਪੰਖ ਦੋ ਖੰਭ ਦਿੱਤੇ ਹਨ। ਜੇਕਰ ਪੰਛੀ ਦਾ ਇਕ ਖੰਭ ਕੱਟ ਦਿੱਤਾ ਜਾਏ ਅਤੇ ਇਕ ਖੰਭ ਉਸਦੇ ਸਰੀਰ ਦੇ ਨਾਲ ਲੱਗਾ ਰਹੇ ਤਾਂ ਕੀ ਇਕ ਖੰਭ ਦੇ ਨਾਲ ਪੰਛੀ ਕਦੀ ਅਸਮਾਨ ਵਿਚ ਉਡਾਰੀ ਮਾਰ ਸਕੇਗਾ ? ਜਿਸ ਪੰਛੀ ਦਾ ਇਕ ਖੰਭ ਕੱਟਿਆ ਗਿਆ, ਉਹ ਪੰਛੀ ਕਦੀ ਵੀ ਅਕਾਸ਼ ਦੀ ਉਡਾਰੀ ਨਹੀਂ ਮਾਰ ਸਕੇਗਾ। ਪੰਛੀ ਲਈ ਅਕਾਸ਼ ਵਿਚ ਪਰਵਾਜ਼ ਕਰਨ ਲਈ ਦੋਨਾਂ ਖੰਭਾਂ ਦਾ ਹੋਣਾ ਅਤਿ ਜ਼ਰੂਰੀ ਹੈ। ਪਿਆਰਿਉ ! ਜਿਸ ਮਨੁੱਖ ਨੇ ਗੁਰਮਤਿ ਅਨੁਸਾਰ ਆਤਮਿਕ ਮੰਡਲ ਵਿਚ ਰੂਹਾਨੀਅਤ ਦੀ ਉਡਾਰੀ ਮਾਰਨੀ ਹੈ ਤਾਂ ਉਸ ਕੋਲ ਸੇਵਾ ਤੇ ਸਿਮਰਨ ਦੇ ਦੋ ਖੰਭ ਹੋਣੇ ਅਤਿ ਜ਼ਰੂਰੀ ਹਨ। ਇਕ ਖੰਭ ਨਾਲ ਮਨੁੱਖ ਕਦੀ ਵੀ ਆਤਮਕ ਮੰਡਲ ਦੀ ਉਡਾਰੀ ਨਹੀਂ ਮਾਰ ਸਕੇਗਾ। ਫਿਰ ਬੇਨਤੀ ਸਮਝੋ, ਸਿਰਫ਼ ਤਿੰਨ ਪ੍ਰਮਾਣ ਦਿੱਤੇ ਹਨ। ਕਿਤਨਾ ਲਾਜ਼ਮੀ ਹੈ ਸਾਡੀ ਜ਼ਿੰਦਗੀ ਦੇ ਪਾਰ-ਉਤਾਰੇ ਦੇ ਲਈ ਇਨ੍ਹਾਂ ਬੰਧਨਾਂ ਤੋਂ ਮੁਕਤ ਹੋਣ ਦੇ ਲਈ ਸੇਵਾ ਅਤੇ ਸਿਮਰਨ ?

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਕੁਝ ਪ੍ਰਮਾਣ ਅਰਜ਼ ਕਰਨੇ ਹਨ, ਕਿਉਂਕਿ ਸੇਵਾ ਦੀ ਬੜੀ ਵੱਡੀ ਮਹਾਨਤਾ ਹੈ ਗੁਰਮਤਿ ਵਿਚ। ਦੇਖੋ, ਅਸੀਂ ਇਥੇ ਇਕੱਲਾ ਪਰਉਪਕਾਰ ਸ਼ਬਦ ਨਹੀਂ, ਅਸੀਂ ਸੇਵਾ ਸ਼ਬਦ ਵੀ ਵਰਤਦੇ ਹਾਂ, ਪਰਉਪਕਾਰ ਸ਼ਬਦ ਦੇ ਵਿਚ ਵੀ ਪਰ ਬੇਗਾਨਾ-ਪਣ ਕਈ ਵਾਰ ਝਲਕਦਾ ਹੈ। ਪਰਉਪਕਾਰ ਭਾਵ ਮੈਂ ਦੂਸਰੇ ਦੇ ਲਈ ਕੁਝ ਕੀਤਾ। ਸੇਵਾ ਦਾ ਅਰਥ ਪਰ ਉਪਕਾਰ ਨਹੀਂ, ਸੇਵਾ ਦਾ ਅਰਥ ਹੈ ਆਪਣੇ ਅੰਦਰ ਦਾ ਮੇਰਾ ਫ਼ਰਜ਼ ਸੀ, ਮੈਂ ਆਪਣੇ ਇਸ ਫ਼ਰਜ਼ ਨੂੰ ਅਦਾ ਕੀਤਾ।

ਸਤਿਗੁਰੂ ਜੀ ਨੇ ਸੇਵਾ ਦੀ ਬੜੀ ਵੱਡੀ ਮਹਾਨਤਾ ਦੱਸੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਬਚਨਾਂ ਦੇ ਵਿਚੋਂ ਕੁਝ ਅਸੀਂ ਪ੍ਰਮਾਣ ਲਏ ਹਨ। ਇਸ ਘਰ ਦੇ ਅੰਦਰ ਤਨ ਦੀ, ਇਸ ਘਰ ਵਿਚ ਧਨ ਦੀ ਸੇਵਾ ਵੀ ਪ੍ਰਵਾਨ ਹੈ ਤੇ ਇਸ ਘਰ ਦੇ ਅੰਦਰ ਮਨ ਦੀ ਸੇਵਾ ਵੀ ਪ੍ਰਵਾਨ ਹੈ। ਇਸੇ ਕਰਕੇ ਅਸੀਂ ਤਿੰਨੇ ਸ਼ਬਦ ਵਰਤਦੇ ਹਾਂ, ਕਿ ਤਨ, ਮਨ ਅਤੇ ਧਨ ਗੁਰੂ ਨੂੰ ਸਮਰਪਿਤ ਕਰ ਦਿੱਤਾ। ਤਨ ਦੀ ਸੇਵਾ, ਧਨ ਦੀ ਸੇਵਾ ਅਤੇ ਤੀਸਰੀ ਹੈ ਮਨ ਦੀ ਸੇਵਾ। ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਬਚਨਾਂ ਵਿਚੋਂ ਸਾਡੇ ਕਿਵੇਂ ਬੰਧਨ ਕੱਟੇ ? ਕਿਹੜੇ ਢੰਗ ਨਾਲ ਸੇਵਾ ਕਰੀਏ, ਕਿ ਗੁਰੂ ਜੀ ਸਾਡੇ ਉੱਤੇ ਤਰੁੱਠ ਪੈਣ ? ਹਜ਼ੂਰ ਦਾ ਇਕ ਅੰਮ੍ਰਿਤ ਬਚਨ ਆਉਂਦਾ ਹੈ। ਸ੍ਰੀ ਰਾਗ ਦਾ ਇਹ ਸ਼ਬਦ ਹੈ। ਮੇਰਾ ਖ਼ਿਆਲ ਹੈ ਇਸ ਸ਼ਬਦ ਦੀ ਵੀਚਾਰ ਆਪ

ਜੀ ਸਰਵਨ ਕਰ ਚੁੱਕੇ ਹੋ। ਇਸ ਸ਼ਬਦ ਵਿਚ ਸਿਮਰਨ ਅਤੇ ਸੇਵਾ ਦੋਨੋਂ ਦਾ ਜ਼ਿਕਰ ਕੀਤਾ ਹੈ ਤੇ ਜਿਹੜੇ ਅੰਦਰ ਦੇ ਬੰਧਨ ਨਹੀਂ ਕੱਟੇ ਜਾ ਸਕਦੇ, ਨਾ ਟੁੱਟਦੇ ਹਨ, ਉਹਨਾਂ ਬੰਧਨਾਂ ਨੂੰ ਵੀ ਜੇ ਕੱਟਿਆ ਜਾ ਸਕਦਾ ਹੈ ਤਾਂ ਕੇਵਲ ਸਿਮਰਨ ਤੇ ਸੇਵਾ ਦੇ ਸ਼ਸਤਰ ਨਾਲ ਹੀ। ਇਹ ਸ਼ਬਦ ਪ੍ਰਾਰੰਭ ਹੁੰਦਾ ਹੈ-

*ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ॥*
*ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ॥ ੧॥*
*ਬਿਨੁ ਤੇਲ ਦੀਵਾ ਕਿਉ ਜਲੈ॥ ੧॥ ਰਹਾਉ॥*

ਪਹਿਲਾਂ ਸਿਰਫ਼ ਸ਼ਬਦ ਅਰਜ਼ ਕਰ ਦੇਂਦਾ ਹਾਂ, ਬਾਅਦ ਵਿਚ ਅਸੀਂ ਇਸ ਸ਼ਬਦ ਦੇ ਭਾਵ ਅਰਥ ਵੱਲ ਜਾਵਾਂਗੇ।

*ਪੋਥੀ ਪੁਰਾਣ ਕਮਾਈਐ॥*
*ਭਉ ਵਟੀ ਇਤੁ ਤਨਿ ਪਾਈਐ॥*
*ਸਚੁ ਬੂਝਣੁ ਆਣਿ ਜਲਾਈਐ॥ ੨॥*
*ਇਹੁ ਤੇਲੁ ਦੀਵਾ ਇਉ ਜਲੈ॥*
*ਕਰਿ ਚਾਨਣੁ ਸਾਹਿਬ ਤਉ ਮਿਲੈ॥ ੧॥ ਰਹਾਉ॥*
*ਇਤੁ ਤਨਿ ਲਾਗੈ ਬਾਣੀਆ॥*
*ਸੁਖੁ ਹੋਵੈ ਸੇਵ ਕਮਾਣੀਆ॥*
*ਸਭ ਦੁਨੀਆ ਆਵਣ ਜਾਣੀਆ॥ ੩॥*
*ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥*
*ਕਹੁ ਨਾਨਕ ਬਾਹ ਲੁਡਾਈਐ॥ ੪॥*

(ਅੰਗ ੨੫)

ਇਸ ਸ਼ਬਦ ਨੂੰ ਥੋੜ੍ਹਾ ਜਿਹਾ ਜ਼ਰੂਰ ਵਿਚਾਰ ਲਈਏ ਕਿ ਸੇਵਾ ਤੇ ਸਿਮਰਨ ਦੀ ਕਿੰਨੀ ਵੱਡੀ ਮਹਾਨਤਾ ਹੈ। ਹਜ਼ੂਰ ਨੇ ਪਹਿਲਾ ਬਚਨ ਕੀਤਾ-

*ਅਛਲ ਛਲਾਈ ਨਹ ਛਲੈ*

ਅਛਲ ਦਾ ਅੱਖਰੀ ਅਰਥ ਹੈ ਜਿਸ ਨੂੰ ਛੱਲਿਆ ਨਹੀਂ ਜਾ ਸਕਦਾ। ਜਿਸ ਨੂੰ ਕੋਈ ਵੀ ਠੱਗ ਨਹੀਂ ਸਕਦਾ। ਨਹ ਛਲੈ=ਨਹੀਂ ਛਲੀ ਜਾ ਸਕਦੀ। ਹਜ਼ੂਰ ਕਹਿੰਦੇ ਹਨ ਕਿ ਇਸ ਮਾਇਆ ਨੇ ਸਾਰੇ ਸੰਸਾਰ ਨੂੰ ਛਲ ਲਿਆ ਹੈ, ਸਾਰੇ ਸੰਸਾਰ ਨੂੰ ਠੱਗ ਲਿਆ ਹੈ। ਕੋਈ ਵੀ ਦੁਨੀਆਂ ਦੀ ਤਾਕਤ ਜਾਂ ਸਿਆਣਪ ਨਾ ਛਲੀ ਜਾਣ ਵਾਲੀ ਮਾਇਆ ਨੂੰ ਨਹੀਂ ਛੱਲ

ਸਕਦੀ, ਕਿਉਂਕਿ ਮਾਇਆ ਨੇ ਸਭ ਨੂੰ ਛਲਿਆ ਹੋਇਆ ਹੈ। ਗੁਰੂ ਸਾਹਿਬ ਨੇ ਬਾਣੀ ਵਿਚ ਬੇਅੰਤ ਪ੍ਰਮਾਣ ਦਿੱਤੇ ਹਨ। ਕਿਹੜਾ ਬੰਦਾ ਜਿਹੜਾ ਮਾਇਆ ਤੋਂ ਛਲਿਆ ਨਹੀਂ ਗਿਆ? ਠੱਗ ਕੇ ਲੈ ਗਈ, ਛੱਲ ਕੇ ਲੈ ਗਈ। ਹੈ ਕਰੋੜਾਂ ਵਿਚ ਇਕ ਅੱਧ ਜਿਸ ਉਤੇ ਪੂਰੇ ਗੁਰੂ ਨੇ ਆਪਣਾ ਮੇਹਰ ਭਰਿਆ ਹੱਥ ਰੱਖਿਆ ਹੈ। ਉਸ ਨੂੰ ਠੱਗਣ ਵਾਸਤੇ, ਛਲਣ ਵਾਸਤੇ ਆਈ, ਪਰ ਉਸ ਨੇ ਇਸ ਮਾਇਆ ਨੂੰ ਜਿਹੜਾ ਛਲਣ ਆਈ, ਉਸਨੂੰ ਆਪ ਛੱਲ ਲਿਆ। ਉਹਨਾਂ ਦੇ ਬਚਨ ਅਸੀਂ ਪੜ੍ਹਦੇ ਹਾਂ। ਕਬੀਰ ਸਾਹਿਬ ਦਾ ਬਚਨ ਆਉਂਦਾ ਹੈ-

*ਕਬੀਰ ਆਈ ਮੁਝਹਿ ਪਹਿ*

ਮੇਰੇ ਕੋਲ ਆਈ ਮੈਨੂੰ ਛਲਣ ਲਈ, ਠੱਗਣ ਲਈ-

*ਅਨਿਕ ਕਰੇ ਕਰਿ ਭੇਸ॥*

*ਹਮ ਰਾਖੇ ਗੁਰ ਆਪਨੇ ਉਨਿ ਕੀਨੋ ਆਦੇਸੁ॥*

(ਅੰਗ ੧੩੬੪)

ਕਹਿੰਦੇ ਹਨ ਕਿ ਅਸੀਂ ਆਪ ਨਹੀਂ ਬਚੇ, ਸਾਨੂੰ ਸਾਡੇ ਪੂਰੇ ਗੁਰੂ ਨੇ ਕਿਰਪਾ ਕਰਕੇ ਸਿਰ 'ਤੇ ਮੇਹਰ ਭਰਿਆ ਹੱਥ ਰੱਖ ਕੇ, ਇਸ ਛਲਾਵੇ ਤੋਂ ਬਚਾ ਲਿਆ ਹੈ। ਪਰ ਆਈ ਬੜੇ ਭੇਖ ਧਾਰਨ ਕਰਕੇ ਛਲਨ ਵਾਸਤੇ। ਮਾਇਆ ਛਲਨ ਦਾ ਮਤਲਬ ਇਹ ਹੈ ਕਿ ਜਦੋਂ ਸਾਡੇ ਅੰਦਰ ਦੇ ਨਾਮ ਵਿਚ ਤੋਟਾ ਆ ਜਾਏ, ਸਾਡੇ ਨੇਮ ਦੇ ਵਿਚ ਕੁਤਾਹੀ ਆ ਜਾਏ, ਸਾਡੇ ਅੰਦਰ ਦਾ ਚਾਅ ਫਿੱਕਾ ਪੈਣ ਲੱਗ ਪਵੇ, ਸਾਡੇ ਅੰਦਰ ਦਾ ਰਸ ਬੇਰੱਸ ਹੋਣ ਲੱਗ ਪਵੇ ਤਾਂ ਓਦੋਂ ਇਕ ਗੱਲ ਚੇਤੇ ਰੱਖਿਉ ਕਿ ਮਾਇਆ ਛਲਣ ਲੱਗ ਪਈ ਹੈ। ਮੰਨ ਲਉ ਧਨ ਦੇ ਰੂਪ ਵਿਚ ਆਈ ਤਾਂ ਅੰਦਰ ਖਿੜ ਗਿਆ।

*ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥*

(ਅੰਗ ੪੮੭)

ਧਨ ਦੇ ਰੂਪ ਵਿਚ ਛਲ ਸਕਦੀ ਹੈ, ਪੁੱਤਰ ਦੇ ਰੂਪ ਵਿਚ ਛੱਲ ਸਕਦੀ ਹੈ। ਕਾਮਨੀ ਦੇ ਰੂਪ ਵਿਚ ਛੱਲ ਸਕਦੀ ਹੈ। ਪਦਵੀ ਦੇ ਰੂਪ ਵਿਚ ਛੱਲ ਸਕਦੀ ਹੈ। ਗੁਰਮੁਖੋ! ਸੱਚ ਜਾਣੋ, ਕਈ ਵਾਰੀ ਸਿਮਰਨ ਦੇ ਰੂਪ ਵਿਚ ਵੀ ਛਲਣ ਦਾ ਯਤਨ ਕਰਦੀ ਹੈ। ਆਪਾਂ ਕਹਾਂਗੇ ਕਿ ਸਿਮਰਨ ਦੇ ਰੂਪ ਵਿਚ ਕਿਵੇਂ? ਬੰਦਾ ਜੱਪ ਤੱਪ ਸਿਮਰਨ ਕਰਦਾ ਹੈ ਤੇ ਜਿਸ ਦਿਨ ਸਿਮਰਨ ਕਰਦਿਆਂ ਕਰਦਿਆਂ ਰੰਚਕ ਮਾਤਰ ਇਹ ਫੁਰਨਾ ਬਣਨ ਲੱਗ ਪਵੇ ਕਿ ਹੁਣ ਤਾਂ ਆਪਣਾ ਅੰਦਰ ਬੜਾ ਟਿਕਣ ਲੱਗ ਪਿਆ ਹੈ। ਬੜਾ ਰੱਸ ਬਣਨ ਲੱਗ ਪਿਆ ਹੈ ਤਾਂ ਸੱਚ ਜਾਣੋ, ਕਿਤੇ ਉਸ ਸਿਮਰਨ ਦੀ ਵਿਰਲ ਵਿਚੋਂ ਵੀ ਤਾਂ ਛੱਲਣ ਦਾ ਜਤਨ ਨਹੀਂ ਕਰਦੀ? ਗੁਰੂ ਜੀ ਨੇ ਬਾਣੀ ਵਿਚ ਪ੍ਰਮਾਣ ਵੀ ਦਿੱਤੇ ਹਨ। ਬੜਾ ਮਾਰਗ ਬਿਖਮ ਹੈ। ਜਦੋਂ ਆਈ ਮੇਰੇ 'ਤੇ, ਕਬੀਰ ਸਾਹਿਬ ਕਹਿੰਦੇ ਹਨ - ਰਾਮ ਰਾਏ ਵਰਗਾ ਗੁਰੂ ਦਾ ਪੁੱਤਰ ਗਿਆ ਦਿੱਲੀ ਤੇ ਗੁਰੂ ਹਰਿਰਾਏ ਸਾਹਿਬ ਨੇ ਕੀਰਤਪੁਰ ਸਾਹਿਬ ਦੀ ਧਰਤੀ ਤੋਂ ਪੁੱਤਰ ਨੂੰ ਤੋਰਦਿਆਂ ਇਹ ਬਚਨ ਕਹੇ ਸਨ

ਕਿ ਬੇਟਾ! ਚੇਤੇ ਰੱਖੀਂ, ਤੇਰੀ ਰਸਨਾ 'ਤੇ ਗੁਰੂ ਨਾਨਕ ਸਾਹਿਬ ਜੀ ਦਾ ਨਿਵਾਸ ਹੋਵੇਗਾ। ਗੁਰੂ ਸਾਹਿਬ ਤੇਰੀ ਰਸਨਾ 'ਤੇ ਬੈਠਣਗੇ, ਅਰਦਾਸ ਕਰੀਂ ਤੇ ਹਉਂ ਤੋਂ ਬਚੀਂ। ਕੋਈ ਐਸਾ ਕੰਮ ਨਾ ਕਰੀਂ ਜਿਸ ਨਾਲ ਗੁਰੂ ਸਾਹਿਬ ਜੀ ਦੇ ਬਚਨ, ਗੁਰੂ ਜੀ ਦੇ ਸਿਧਾਂਤ ਦੀ ਕੋਈ ਖਿੱਚ ਦਿੱਸਦੀ ਹੋਵੇ। ਰਾਮ ਰਾਏ ਇਤਨਾ ਵਿਦਵਾਨ, ਜਿਸਦੇ ਕੋਲ ਅੰਦਰ ਦੀ ਸ਼ਕਤੀ ਸੀ, ਪਰ ਇਹ ਛਲਣੀ ਠੱਗਣੀ ਮਾਇਆ ਆਈ ਤੇ ਇਕ ਦਮ ਰਾਮ ਰਾਏ ਦੇ ਅੰਦਰ ਦੇ ਨਿੱਕੇ ਜਿਹੇ ਹਉਂ ਦੇ ਬੀਜ ਨੂੰ ਠੱਗ ਕੇ ਲੈ ਗਈ। ਬਾਬੇ ਫ਼ਰੀਦ ਨੇ ਇਕ ਬਚਨ ਕਿਹਾ-

*ਫਰੀਦਾ ਦੁਨੀ ਵਜਾਈ ਵਜਦੀ ਤੂੰ ਵੀ ਵਜਹਿ ਨਾਲਿ॥*

(ਅੰਗ ੧੩੮੩)

ਸੰਸਾਰ ਵਾਜਾ ਹੈ ਤੇ ਮਾਇਆ ਦੇ ਵਜਾਏ ਹੋਏ ਲੋਕ ਵੱਜਦੇ ਹਨ। ਹਰ ਇਕ ਦੇ ਅੰਦਰ ਮਾਇਆ ਫੂਕ ਮਾਰ ਕੇ ਬੁਲਾਂਦੀ ਹੈ। ਗੁਰਮੁਖੋ! ਵਾਜਾ ਇਕੱਲਾ ਨਹੀਂ ਵੱਜਦਾ, ਜਿੰਨੀ ਦੇਰ ਤੱਕ ਉਸਨੂੰ ਹਵਾ ਦੇਣ ਵਾਲਾ ਨਾ ਹੋਵੇ। ਹਵਾ ਹੀ ਹੈ ਕਿ ਜਿਹੜੀ ਉਸ ਵਾਜੇ ਨੂੰ ਵੱਜਣ ਵਾਸਤੇ ਮਜਬੂਰ ਕਰ ਦੇਂਦੀ ਹੈ। ਇਹ ਸਟੇਜ ਉਪਰ ਹਾਰਮੋਨੀਅਮ ਪਿਆ ਹੈ, ਇਸਦੇ ਵਿਚੋਂ ਕਿਉਂ ਨਹੀਂ ਅਵਾਜ਼ ਪਈ ਨਿਕਲਦੀ? ਇਸ ਵਿਚੋਂ ਕਿਉਂ ਨਹੀਂ ਰਾਗ ਪਿਆ ਨਿਕਲਦਾ? ਇਸ ਕਰਕੇ ਕਿਉਂਕਿ ਇਸਨੂੰ ਹਵਾ ਦੇਣ ਵਾਲਾ ਕੋਈ ਨਹੀਂ। ਜਦੋਂ ਇਸਨੂੰ ਹਵਾ ਦੇਣ ਵਾਲਾ ਆ ਗਿਆ ਤਾਂ ਹਵਾ ਵਿਚੋਂ ਹੀ ਵਾਜੇ ਵੱਜਣੇ ਹਨ। ਇਵੇਂ ਜਿਸਮ ਵੀ ਇਕ ਵਾਜਾ ਹੈ। ਜਿਸ ਦਿਨ ਇਸਨੂੰ ਹਵਾ ਹਉਮੈ ਦੀ ਮਿਲ ਜਾਏ, ਇਹ ਵੀ ਵੱਜਣ ਲੱਗ ਪੈਂਦਾ ਹੈ। ਫ਼ਰਕ ਇੰਨਾ ਹੈ ਕਿ ਵੱਜਦੇ ਸਾਰੇ ਹਨ, ਪਰ ਜਿੰਨ੍ਹਾਂ ਅੰਦਰ ਗੁਰੂ ਵਰਤ ਜਾਏ, ਫਿਰ ਉਹ ਮਾਇਆ ਦੇ ਵਜਾਏ ਨਹੀਂ ਵੱਜਦੇ, ਫਿਰ ਸੱਚ ਜਾਣੋ ਗੁਰਮੁਖੋ! ਉਹ ਗੁਰੂ ਦੇ ਵਜਾਏ ਵੱਜਦੇ ਹਨ।

ਭਾਈ ਸਾਹਿਬ ਭਾਈ ਨੰਦ ਲਾਲ ਜੀ ਨੇ ਆਪਣੀ ਰਚਨਾ ਵਿਚ ਇਕ ਸ਼ਬਦ ਬੜੀ ਵਾਰ ਵਰਤਿਆ ਹੈ ਗੋਇਆ। ਗੋਇਆ ਦੇ ਅਰਥ ਕੀ ਹਨ? ਭਾਈ ਮੇਘ ਰਾਜ, ਭਾਈ ਨੰਦ ਲਾਲ ਜੀ ਦੀ ਅੰਸ਼-ਬੰਸ਼ ਵਿਚੋਂ ਹੋਏ ਹਨ। ਭਾਈ ਸਾਹਿਬ ਦੀਆਂ ਗ਼ਜ਼ਲਾਂ ਦਾ ਉਹਨਾਂ ਨੇ ਟੀਕਾ ਵੀ ਕੀਤਾ ਹੈ। ਉਹ ਗੋਇਆ ਦੇ ਅਰਥ ਕਰਦੇ ਹਨ ਕਿ ਭਾਈ ਸਾਹਿਬ ਭਾਈ ਨੰਦ ਲਾਲ ਜੀ ਕਹਿੰਦੇ ਹਨ, ਕਿ ਮੈਂ ਆਪਣੀ ਜ਼ਬਾਨ ਤੋਂ ਜੋ ਕੁਝ ਬੋਲ ਰਿਹਾ ਹਾਂ, ਇਸ ਵਿਚ ਮੇਰਾ ਕੁਝ ਨਹੀਂ। ਮੈਂ ਜ਼ਬਾਨ ਤੋਂ ਸਪੀਕਰ ਹਾਂ, ਮੈਂ ਬੋਲਦਾ ਹਾਂ, ਪਰ ਮੈਨੂੰ ਬੁਲਾਣ ਵਾਲਾ ਪਿਛੇ ਕੋਈ ਹੋਰ ਹੈ। ਗੁਰੂ ਸਾਹਿਬ ਨੇ ਬਾਣੀ ਵਿਚ ਮੇਹਰ ਕੀਤੀ ਹੈ। ਕਹਿਣ ਲੱਗੇ-

*ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ॥*
*ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ ਸਾਰ॥*

(ਅੰਗ ੧੩੮੩)

ਜਿਸ ਦੇ ਸਿਰ 'ਤੇ ਪ੍ਰਮਾਤਮਾ ਖਲੋਤਾ ਹੈ, ਉਹ ਮਾਇਆ ਦਾ ਛਲਿਆ ਨਹੀਂ ਛਲਿਆ ਜਾ ਸਕਦਾ। ਹਜ਼ੂਰ ਨੇ ਮੇਹਰ ਕੀਤੀ ਹੈ-

*ਅਛਲ ਛਲਾਈ ਨਹ ਛਲੈ*

ਨਾ ਛਲੀ ਜਾਣ ਵਾਲੀ ਮਾਇਆ ਕਿਸੇ ਤੋਂ ਨਹੀਂ ਛਲੀ ਗਈ।

*ਨਹ ਘਾਉ ਕਟਾਰਾ ਕਰਿ ਸਕੈ॥*

ਘਾਉ ਦਾ ਅੱਖਰੀ ਅਰਥ ਹੈ ਜ਼ਖ਼ਮ, ਕਟਾਰਾ ਦਾ ਅੱਖਰੀ ਅਰਥ ਕਰਾਂਗੇ ਕਟਾਰ, ਸ਼ਸਤਰ, ਤਲਵਾਰ। ਜੇ ਕੋਈ ਬੰਦਾ ਇਹ ਕਹੇ ਕਿ ਮੈਂ ਸ਼ਸਤਰ ਪਕੜ ਕੇ ਤਿਖੀ ਤਲਵਾਰ ਨਾਲ ਮਾਇਆ ਨੂੰ ਜ਼ਖ਼ਮੀ ਕਰ ਦੇਵਾਂ ਤਾਂ ਕਹਿੰਦੇ ਹਨ ਕਿ ਕੋਈ ਦੁਨੀਆਂ ਦੀ ਕਟਾਰ ਐਸੀ ਨਹੀਂ, ਜਿਹੜੀ ਮਾਇਆ ਦਾ ਘਾਤ ਕਰ ਸਕੇ, ਜ਼ਖ਼ਮ ਕਰ ਸਕੇ।

*ਜਿਉ ਸਾਹਿਬੁ ਰਾਖੈ ਤਿਉ ਰਹੈ*

ਜਿਵੇਂ ਸਾਹਿਬ ਨੇ ਰੱਖਣਾ ਹੈ, ਉਸੇ ਤਰ੍ਹਾਂ ਮਾਇਆ ਵਿਚਰਦੀ ਪਈ ਹੈ।

*ਇਸੁ ਲੋਭੀ ਕਾ ਜੀਉ ਟਲ ਪਲੈ॥ ੧॥*

ਲੋਭੀ ਬੰਦੇ ਦਾ ਅੰਦਰ, ਲਾਲਚੀ ਬੰਦੇ ਦਾ ਅੰਦਰ ਟਪਲੇ ਖਾ ਜਾਂਦਾ ਹੈ। ਇਹਦਾ ਅੰਦਰ ਭਟਕਦਾ ਹੈ।

*ਬਿਨੁ ਤੇਲ ਦੀਵਾ ਕਿਉ ਜਲੈ॥ ੧॥ ਰਹਾਉ॥*

ਜੇ ਕਿਸੇ ਬੰਦੇ ਨੇ ਹਨੇਰੇ ਨੂੰ ਖ਼ਤਮ ਕਰਨਾ ਹੈ ਤਾਂ ਹਨੇਰਾ ਕਿਵੇਂ ਖ਼ਤਮ ਕੀਤਾ ਜਾ ਸਕਦਾ ਹੈ। ਦੀਵੇ ਤੋਂ ਬਿਨਾਂ, ਚਾਨਣ ਤੋਂ ਬਿਨਾਂ ਕਦੀ ਵੀ ਹਨੇਰੇ ਖ਼ਤਮ ਨਹੀਂ ਹੁੰਦੇ। ਜੇਕਰ ਇਨਸਾਨ ਹਨੇਰੇ ਵਿਚ ਆਪਣੀਆਂ ਬਾਹਾਂ ਨਾਲ ਹਨੇਰੇ ਨੂੰ ਧੱਕਣ ਦਾ ਜਤਨ ਕਰੇ ਤਾਂ ਕਦੀ ਵੀ ਹਨੇਰੇ ਨੂੰ ਧੱਕ ਕੇ ਕਮਰਿਆਂ ਵਿਚੋਂ, ਰਾਤ ਦਾ ਅੰਧਕਾਰ ਧੱਕ ਕੇ ਨਹੀਂ ਬਾਹਰ ਕੱਢਿਆ ਜਾ ਸਕਦਾ। ਹਨੇਰੇ ਵਿਚ ਇਨਸਾਨ ਪੈਰਾਂ ਨਾਲ ਠੁੱਡੇ ਮਾਰ ਕੇ ਹਨੇਰੇ ਨੂੰ ਬਾਹਰ ਕੱਢਣ ਦਾ ਜਤਨ ਕਰੇ ਤਾਂ ਅੰਧਕਾਰ ਕੋਈ ਗੇਂਦ, ਜਾਂ ਫੁੱਟਬਾਲ ਨਹੀਂ, ਕਿ ਜਿਸ ਨੂੰ ਪੈਰਾਂ ਦੀ ਠੋਕਰ ਨਾਲ ਆਪਾਂ ਬਾਹਰ ਕੱਢ ਸਕਾਂਗੇ। ਹਨੇਰੇ ਵਿਚ ਕੋਈ ਲਾਠੀ ਲੈ ਕੇ, ਕੋਈ ਡਾਂਗ ਲੈ ਕੇ ਹਨੇਰੇ ਨੂੰ ਕੁੱਟਣ ਦਾ ਯਤਨ ਕਰੇ ਤਾਂ ਹਨੇਰਾ ਕਦੀ ਲਾਠੀਆਂ ਨਾਲ, ਡਾਂਗਾਂ ਨਾਲ ਕੁੱਟਿਆ ਨਹੀਂ ਜਾ ਸਕਦਾ। ਜੁਗਤ ਕੀ ਹੈ ਗੁਰੂ ਦੇ ਬਚਨਾਂ ਦੀ ? ਜੁਗਤ ਸਿੱਖੀਏ ਗੁਰੂ ਦੇ ਕੋਲੋਂ ਕਿ ਅੰਦਰ ਦਾ ਹਨੇਰਾ ਕਿਵੇਂ ਦੂਰ ਹੋਵੇ। ਤਨ ਨੂੰ ਹੱਠ ਕਰਕੇ ਤਪਾਈ ਜਾਣਾ ਡਾਂਗਾਂ ਹੀ ਮਾਰਨੀਆਂ ਹਨ। ਨੰਗੇ ਪੈਰੀਂ ਦੌੜਦੇ ਰਹਿਣਾ ਇਹ ਹਨੇਰੇ ਵਿਚ ਧੱਕੇ ਹੀ ਮਾਰਨੇ ਹਨ। ਕਿਤਨਾ ਚੰਗਾ ਹੈ ਕਿ ਇਕ ਬੰਦਾ ਸਾਰੀ ਰਾਤ ਡਾਂਗਾਂ ਚਲਾਉਂਦਾ ਰਹੇ, ਤੇ ਦੂਸਰਾ ਸਿਰਫ਼ ਇਕ ਮਾਚਸ ਦੀ ਤੀਲੀ ਲੈ ਕੇ ਹਨੇਰੇ ਵਿਚ ਦੀਵੇ ਨੂੰ ਬਾਲ ਦੇਵੇ। ਪਿਆਰਿਉ ! ਸਾਰੀ ਰਾਤ ਡਾਂਗਾਂ ਚਲਾਉਣ ਵਾਲਾ ਹੰਭ ਜਾਏਗਾ, ਪਰ ਹਨੇਰਾ ਨਹੀਂ ਦੂਰ ਹੋਵੇਗਾ ਪਰ ਸਿਰਫ਼ ਇਕ ਮਾਚਿਸ ਦੀ ਤੀਲੀ ਨਾਲ ਦੀਵਾ ਬਾਲ ਦੇਵੋ ਤਾਂ ਦੀਪਕ ਸਾਰੇ ਅੰਧਕਾਰ ਨੂੰ ਖ਼ਤਮ ਕਰ ਦੇਵੇਗਾ।

ਤੇਲ ਤੋਂ ਬਿਨਾਂ ਦੀਵਾ ਨਹੀਂ ਬਲਦਾ, ਦੀਵੇ ਲਈ ਤੇਲ ਹੋਣਾ ਲਾਜ਼ਮੀ ਹੈ। ਸੱਚੇ ਪਾਤਿਸ਼ਾਹ ! ਹੁਣ ਸਾਨੂੰ ਸਮਝ ਨਹੀਂ ਆਉਂਦੀ ਪਈ ਕਿ ਕੀ ਬਾਹਰ ਦੇ ਦੀਪਕ ਬਾਲਣ ਵਾਸਤੇ ਘਿਉ ਦੇ ਨਾਲ ਵੀ ਦੀਵੇ ਬਾਲੇ ਜਾ ਸਕਦੇ ਹਨ ? ਤੇਲ ਦੇ ਨਾਲ ਵੀ ਦੀਵੇ ਬਾਲੇ ਜਾ ਸਕਦੇ ਹਨ ? ਹੁਣ ਸਾਨੂੰ ਕਿਰਪਾ ਕਰਕੇ ਸਮਝਾਉ ਕਿ ਅੰਦਰ ਦੇ ਹਨੇਰੇ ਨੂੰ ਦੂਰ ਕਰਨ ਵਾਸਤੇ ਕਿਹੜੇ ਦੀਵੇ ਬਾਲੇ ਜਾਂਦੇ ਹਨ ? ਗੁਰੂ ਸਾਹਿਬ ਨੇ ਫਿਰ ਇਹ ਤਿੰਨ ਤੁੱਕਾਂ ਵਿਚ ਸਾਨੂੰ ਅੰਦਰ ਦਾ ਦੀਵਾ ਬਾਲਨ ਦੀ ਜੁਗਤੀ ਦੱਸੀ ਹੈ। ਬਾਬਾ ਜੀ ਨੇ ਕਿਹਾ–

*ਪੋਥੀ ਪੁਰਾਣ ਕਮਾਈਐ॥*

*ਭਉ ਵਟੀ ਇਤੁ ਤਨਿ ਪਾਈਐ॥ ਸਚੁ ਬੂਝਣੁ ਆਣਿ ਜਲਾਈਐ॥ ੨॥*

*ਇਹੁ ਤੇਲੁ ਦੀਵਾ ਇਉ ਜਲੈ॥ ਕਰਿ ਚਾਨਣੁ ਸਾਹਿਬ ਤਉ ਮਿਲੈ॥੧ ॥ਰਹਾਉ॥*

ਇਹ ਤਿੰਨ ਚਾਰ ਤੁੱਕਾਂ ਹਨ, ਜਿਨ੍ਹਾਂ ਵਿਚ ਦਾਤਾ ਜੀ ਨੇ ਅੰਦਰ ਦਾ ਦੀਵਾ ਬਾਲਣ ਦੀ ਗੱਲ ਕਹੀ ਹੈ। ਹਜ਼ੂਰ ਨੇ ਬਖ਼ਸ਼ਿਸ਼ ਕੀਤੀ–

*ਪੋਥੀ ਪੁਰਾਣ ਕਮਾਈਐ॥*

ਤੂੰ ਧਰਮ ਪੋਥੀਆਂ ਪੜ੍ਹਦਾ ਹੈਂ, ਤੂੰ ਧਰਮ ਪੁਰਾਣ ਸੁਣਦਾ ਹੈਂ, ਇਹਨੂੰ ਇਕੱਲਾ ਪੜ੍ਹ ਨਾ, ਇਹਨੂੰ ਇਕੱਲਾ ਸੁਣ ਨਾ ਅਤੇ ਇਹਨਾਂ ਨੂੰ ਪੜ੍ਹ ਸੁਣ ਕੇ ਇਕੱਲੀ ਚੁੰਜ ਚਰਚਾ ਨਾ ਕਰ। ਜੇ ਤੂੰ ਅੰਦਰ ਦਾ ਦੀਪਕ ਤਿਆਰ ਕਰਨਾ ਹੈ ਤਾਂ ਸਭ ਤੋਂ ਪਹਿਲੀ ਗੱਲ ਤੂੰ ਧਰਮ ਪੋਥੀਆਂ ਨੂੰ ਸੁਣ ਕੇ ਕਮਾ, ਇਹਨਾਂ ਨੂੰ ਕਮਾਉਣ ਦਾ ਜਤਨ ਕਰ।

*ਪੋਥੀ ਪੁਰਾਣੁ ਕਮਾਈਐ॥*

ਇਹ ਇਸ਼ਾਰਾ ਹੈ ਗਿਆਨ ਵੱਲ।

ਇਥੇ ਇਕ ਉਦਾਹਰਣ ਕਹਿੰਦਾ ਹਾਂ। ਹੁਣ ਅੰਧੇਰਾ ਸਾਡੇ ਘਰ ਵਿਚ ਪਸਰਿਆ ਹੈ, ਤੇ ਇਕ ਬੱਚੇ ਨੇ ਕਾਗ਼ਜ਼ ਦੇ ਉਪਰ ਬਲਦੇ ਹੋਏ ਦੀਪਕ ਦੀ ਤਸਵੀਰ ਬਣਾ ਦਿੱਤੀ। ਉਸ ਨੇ ਦੀਵੇ ਦਾ ਰੰਗ ਵੀ ਉਹੋ ਜਿਹਾ ਬਣਾਇਆ ਜਿਹੋ ਜਿਹੇ ਬਾਹਰ ਦੇ ਮਿੱਟੀ ਦੇ ਦੀਵੇ ਹਨ। ਬਲਦੀ ਹੋਈ ਲਾਟ ਦੇ ਵਿਚੋਂ ਅੱਗ ਵਰਗਾ ਰੰਗ ਵੀ ਕੱਢਿਆ। ਤੇਲ ਦਾ ਰੰਗ ਵੀ ਉਹੋ ਜਿਹਾ ਭਰ ਦਿੱਤਾ। ਪਰ ਗੁਰਮੁਖੋ ! ਜੇ ਉਸ ਕਾਗ਼ਜ਼ ਦੇ ਉੱਤੇ ਬਣਾਏ ਹੋਏ ਦੀਵੇ ਨੂੰ, ਕੋਈ ਰਾਤ ਆਪਣੇ ਘਰ ਵਿਚ ਟੰਗ ਕੇ ਕਹੇ ਕਿ ਇਹਦੇ ਨਾਲ ਹਨੇਰਾ ਦੂਰ ਹੋ ਜਾਏ ਤਾਂ ਇਹ ਬਿਲਕੁਲ ਅਸੰਭਵ ਹੈ। ਜਿਹੜੇ ਧਰਮ ਗ੍ਰੰਥ ਹਨ, ਜਿਸ ਮਹਾਤਮਾ ਦੇ ਬਚਨ ਅਸੀਂ ਸੰਤ ਭਗਤ ਦੇ ਪੜ੍ਹਦੇ ਹਾਂ, ਉਹ ਜੁਗਤਾਂ ਹਨ, ਉਹ ਵਿਧੀਆਂ ਹਨ, ਉਹ ਤਰੀਕੇ ਹਨ ਅੰਦਰ ਦੇ ਦੀਵੇ ਬਾਲਣ ਦੇ। ਆਪਾਂ ਤਰੀਕੇ ਬਾਰੇ ਤਾਂ ਜਾਣਕਾਰੀ ਹਾਸਿਲ ਕਰ ਲਈ, ਪਰ ਤਰੀਕੇ ਨੂੰ ਜ਼ਿੰਦਗੀ ਵਿਚ ਅਪਣਾਇਆ ਨਹੀਂ ਤਾਂ ਚੇਤੇ ਰੱਖਿਉ, ਇਕ ਵਾਚਕ ਗਿਆਨੀ ਬਣ ਕੇ ਰਹਿ ਜਾਵਾਂਗੇ ਅਤੇ ਅੰਦਰ ਦੇ ਗਿਆਨ ਤੋਂ ਹੀਣੇ ਹੋਵਾਂਗੇ। ਗੁਰੂ ਜੀ ਕਹਿੰਦੇ ਹਨ ਕਿ ਪੋਥੀਆਂ ਪੁਰਾਣ ਇਹ ਅੰਦਰ ਦੇ ਦੀਵੇ ਬਾਲਣ ਦੀ ਗੱਲ ਕਰਦੇ ਹਨ। ਤੂੰ ਦੀਵਾ ਬਾਲਿਆ ਨਹੀਂ ਤਾਂ

ਕੇਵਲ ਦੀਵਿਆਂ ਦੀਆਂ ਤਸਵੀਰਾਂ ਟੰਗ ਕੇ ਅੰਦਰ ਦੀਪਕ ਨਹੀਂ ਬਲਣੇ।

ਭਾਈ ਗੁਰਦਾਸ ਜੀ ਨੇ ਆਪਣੀ ਰਸਨਾ ਵਿਚੋਂ ਬਚਨ ਵੀ ਕਿਹਾ ਹੈ। ਕਹਿਣ ਲੱਗੇ ਕਿ ਜੇ ਕੋਈ ਬੰਦਾ ਮੱਸਿਆ ਦੀ ਰਾਤ ਨੂੰ ਖਲੋ ਕੇ ਚੰਦਰਮਾ ਨੂੰ ਅਵਾਜ਼ਾਂ ਮਾਰੀ ਜਾਏ ਕਿ ਚੰਦਰਮਾ ਆਇਆ, ਚੰਦਰਮਾ ਆਇਆ, ਪਰ ਜੇ ਚੰਦਰਮਾ ਚੜ੍ਹੇ ਹੀ ਨਾ ਤਾਂ ਚੇਤੇ ਰੱਖੀਂ, ਚੰਦ-ਚੰਦ ਕਹਿਣ ਦੇ ਨਾਲ ਕਦੀ ਹਨੇਰੇ ਨਹੀਂ ਖ਼ਤਮ ਹੁੰਦੇ। ਹਨੇਰੇ ਉਸ ਦਿਨ ਹੀ ਖ਼ਤਮ ਹੋਣਗੇ ਜਿਸ ਦਿਨ ਪੂਰਨਮਾਸ਼ੀ ਦੀ ਰਾਤ ਨੂੰ ਚੰਦਰਮਾ ਅਕਾਸ਼ 'ਤੇ ਆ ਜਾਏਗਾ। ਗੁਰੂ ਜੀ ਕਹਿੰਦੇ ਹਨ ਕਿ ਜੇ ਤੂੰ ਬੰਧਨ ਕੱਟਣੇ ਹਨ ਤਾਂ ਫਿਰ ਕਮਾਈ ਵੱਲ ਤੁਰ। ਗੁਰੂ ਸਾਹਿਬ ਦੇ ਬਚਨ ਪੜ੍ਹ, ਇਹਨਾਂ ਨੂੰ ਵਿਚਾਰ, ਪਰ ਵਿਚਾਰ ਕੇ ਜੇ ਆਚਾਰ ਨਹੀਂ, ਫਿਰ ਵਿਚਾਰ ਇਕੱਲੀ ਹਉਮੈ ਦੀ ਇਕ ਲੇਸ ਬਣ ਜਾਏਗੀ।

*ਪੋਥੀ ਪੁਰਾਣ ਕਮਾਈਐ॥*

ਕਮਾ ਇਸਨੂੰ। ਜੇ ਨਹੀਂ ਕਮਾਉਂਦਾ ਤਾਂ ਸੁਣਨ ਵਾਲੇ ਕਮਾਈ ਕਰਕੇ ਅੱਗੇ ਨਿਕਲ ਜਾਣਗੇ ਤੇ ਚੇਤੇ ਰੱਖਿਉ, ਕਹਿਣ ਵਾਲਿਆਂ ਦੀ ਹਾਲਤ ਉਸ ਮਸ਼ਾਲ ਵਰਗੀ ਹੋਵੇਗੀ। ਪੁਰਾਤਨ ਸਮੇਂ ਜਦੋ ਕੋਈ ਲਸ਼ਕਰ ਲੈ ਕੇ ਤੁਰਦਾ ਸੀ ਜਾਂ ਵਪਾਰੀ ਲੋਕ ਰਾਤ ਨੂੰ ਸਫ਼ਰ ਕਰਦੇ ਸਨ ਤਾਂ ਉਹਨਾਂ ਨੇ ਆਪਣੇ ਮਸ਼ਾਲਚੀ ਰੱਖੇ ਹੋਏ ਸਨ। ਪਰ ਮਸ਼ਾਲਚੀ ਦੀ ਬਦਕਿਸਮਤੀ ਇਹ ਹੈ ਕਿ ਜਿਸ ਬੰਦੇ ਨੇ ਮਸ਼ਾਲ ਚੁੱਕੀ ਹੈ, ਉਸ ਦੇ ਅੱਗੇ ਤੇ ਪਿੱਛੇ ਚਾਨਣ ਹੋਵੇਗਾ, ਜਿਹੜੇ ਉਹਦੇ ਪਿੱਛੇ ਤੁਰਨ ਵਾਲੇ ਹਨ, ਉਹਨਾਂ ਨੂੰ ਤਾਂ ਰਾਹ ਮਿਲੀ ਜਾਏਗਾ, ਪਰ ਜਿਸ ਨੇ ਮਿਸ਼ਾਲ ਚੁੱਕੀ ਹੁੰਦੀ ਸੀ, ਉਸਦਾ ਚਿਹਰਾ ਨਹੀਂ ਸੀ ਦਿੱਸਦਾ ਹੁੰਦਾ, ਕਿਉਂਕਿ ਉਹਦਾ ਚੇਹਰਾ ਹਨੇਰੇ ਵਿਚ ਹੀ ਡੁੱਬਾ ਰਹਿੰਦਾ ਸੀ।

ਹਜ਼ੂਰ ਦੇ ਬਚਨਾਂ ਨਾਲ ਇਕ ਮੈਂ ਉਦਾਹਰਣ ਬੁੱਲ੍ਹੇ ਦੀ ਜ਼ਰੂਰ ਦੇਣਾ ਚਾਹੁੰਦਾ ਹਾਂ। ਉਹਨੇ ਸ਼ਬਦ ਬੜੇ ਭਾਵ-ਪੂਰਵਕ ਕਹੇ। ਕਹਿਣ ਲੱਗੇ ਕਿ ਬੜਾ ਰੌਲਾ ਪੈਂਦਾ ਹੈ ਪੋਥੀਆਂ ਦਾ, ਪੁਰਾਣਾਂ ਦਾ ਪਰ ਜੇ ਕਮਾਈ ਨਹੀਂ ਤਾਂ

*ਮੁੱਲਾਂ ਅਤੇ ਮਿਸ਼ਾਲਚੀ ਦੋਨੋਂ ਇਕੋ ਚਿਤ।*

ਮੁੱਲਾਂ ਅਤੇ ਮਿਸਾਲਚੀ ਦੋਨੋਂ ਇਕੋ ਪੱਧਰ 'ਤੇ ਖਲੋਤੇ ਹਨ। ਮਿਸਾਲਚੀ ਭਾਵ ਮਸ਼ਾਲ ਚੁੱਕਣ ਵਾਲਾ ਤੇ, ਮੁੱਲਾਂ ਦਾ ਅਰਥ ਹੈ ਉਪਦੇਸ਼ ਕਰਨ ਵਾਲਾ।

*ਮੁੱਲਾਂ ਅਤੇ ਮਿਸ਼ਾਲਚੀ ਦੋਨੋਂ ਇਕੋ ਚਿਤ॥*
*ਲੋਕਾਂ ਕਰਦੇ ਚਾਨਣਾ ਆਪ ਹਨੇਰੇ ਵਿਚ॥*

ਲੋਕਾਂ ਨੂੰ ਚਾਨਣ ਬਿਖੇਰਦੇ ਪਏ ਹਨ ਪਰ ਆਪ ਹਨੇਰੇ ਵਿਚ ਹਨ। ਹਜ਼ੂਰ ਨੇ ਬਚਨ ਕਿਹਾ ਹੈ-

*ਭਉ ਵਟੀ ਇਤੁ ਤਨਿ ਪਾਈਐ॥*

ਇਸ ਸਰੀਰ ਰੂਪੀ ਦੀਪਕ ਦੇ ਵਿਚ ਪਿਆਰਿਆ! ਪ੍ਰਮਾਤਮਾ ਦੇ ਅਦਬ ਦੀ, ਭੈਅ ਦੀ ਬੱਤੀ ਬਣਾ। ਪਹਿਲੀ ਕਮਾਈ ਇਹ ਹੈ ਕਿ ਰੱਬ ਤੋਂ ਡਰਨਾ ਸ਼ੁਰੂ ਕਰ। ਜਿਹੜਾ ਬੰਦਾ ਪ੍ਰਮਾਤਮਾ ਤੋਂ ਨਹੀਂ ਡਰਦਾ, ਚੇਤੇ ਰੱਖੋ, ਉਹ ਗੁਨਾਹ ਕਰਦਿਆਂ, ਪਾਪ ਕਰਦਿਆਂ, ਕਦੀ ਵੀ ਆਪਣੇ ਆਪ ਨੂੰ ਸੰਕੋਚਦਾ ਨਹੀਂ। ਕੋਈ ਵੀ ਬੰਦਾ ਜਦੋਂ ਪਹਿਲੀ ਭੁੱਲ ਆਪਣੀ ਜ਼ਿੰਦਗੀ ਵਿਚ ਕਰਦਾ ਹੈ ਤਾਂ ਬੜੀ ਵਾਰੀ ਸੋਚੇਗਾ। ਗ਼ਲਤੀ ਕਰਨ ਤੋਂ ਪਹਿਲੇ ਸੋਚੇਗਾ, ਗ਼ਲਤੀ ਕਰਕੇ ਕਹੇਗਾ, ਅੱਜ ਤੋਂ ਬਾਅਦ ਨਹੀਂ ਭੁੱਲ ਕਰਨੀ, ਪਰ ਦੂਜੇ ਦਿਨ, ਪੰਜ ਸੱਤ ਦਿਨਾਂ ਤੋਂ ਬਾਅਦ ਉਹੀ ਭੁੱਲ ਕਰੇਗਾ। ਸਿਆਣੇ ਲੋਕ ਇਕ ਬੜੀ ਸੋਹਣੀ ਗੱਲ ਕਹਿੰਦੇ ਸਨ। ਸ਼ਾਇਦ ਇਕ ਦਿਨ ਮੈਂ ਅਰਜ਼ ਕੀਤੀ ਸੀ ਕਿ ਕੋਈ ਵੀ ਕੰਮ ਐਸਾ ਨਾ ਕਰੋ, ਜਿਸ ਕੰਮ ਕਰਨ ਦੇ ਨਾਲ ਅੰਤ ਨੂੰ ਪਛਤਾਈਏ। ਇਸੇ ਨੂੰ ਗੁਰੂ ਨਾਨਕ ਸਾਹਿਬ ਜੀ ਨੇ ਕਿਹਾ ਹੈ-

*ਐਸੀ ਕਲਾ ਨਾ ਖੇਡੀਐ ਜਿਤੁ ਦਰਗਹ ਗਇਆ ਹਾਰੀਐ॥*

(ਆਸਾ ਦੀ ਵਾਰ)

ਐਸਾ ਕੰਮ ਅਤੇ ਐਸੀ ਕਲਾ, ਇਹੋ ਜਿਹਾ ਕੰਮ ਨਾ ਕਰੀਂ ਜਿਹੜਾ ਤੈਨੂੰ ਪਛਤਾਵਾ ਦੇ ਦੇਵੇ। ਇਕ ਸੱਜਣ ਦੇ ਬਚਨ ਮੈਂ ਪੜ੍ਹ ਰਿਹਾ ਸਾਂ। ਉਹ ਕਹਿੰਦਾ ਹੈ ਕਿ ਦਿਨ ਵਿਚ ਇਹੋ ਜਿਹਾ ਪਾਪ ਨਾ ਕਰੀਂ ਕਿ ਰਾਤ ਤੇਰਾ ਬਿਸਤਰਾ ਵੀ ਸੂਲਾਂ ਦੀ ਸੇਜ ਬਣ ਜਾਏ। ਇਹੋ ਜਿਹਾ ਕੰਮ ਨਾ ਕਰੀਂ ਕਿ ਸਾਰੀ ਰਾਤ ਏ.ਸੀ. ਦੀ ਠੰਡ ਵੀ ਤੇਰੇ ਲਈ ਲੂ ਬਣ ਜਾਏ। ਰਾਤ ਇਹੋ ਜਿਹਾ ਕੁਕਰਮ ਨਾ ਕਰੀਂ ਕਿ ਸਵੇਰੇ ਤੂੰ ਮੂੰਹ ਦਿਖਾਉਣ ਜੋਗਾ ਨਾ ਰਹੇਂ ਤੇ ਦਿਨੇ ਐਸਾ ਕੰਮ ਨਾ ਕਰੀਂ ਕਿ ਰਾਤ ਬਿਸਤਰਾ ਵੀ ਸੂਲਾਂ ਬਣ ਜਾਏ। ਬਾਬੇ ਫ਼ਰੀਦ ਨੇ ਇਸੇ ਗੱਲ ਨੂੰ ਅੰਮ੍ਰਿਤ ਬਾਣੀ ਵਿਚ ਕਿਹਾ ਹੈ। ਕਹਿਣ ਲੱਗੇ, ਪਿਆਰਿਆ! ਚੇਤੇ ਰੱਖੀਂ, ਬੰਦਾ ਸਾਰਾ ਦਿਨ ਭਟਕਦਾ ਹੈ। ਸਾਰਾ ਦਿਨ ਤੜਫਦਾ ਹੈ, ਸਾਰਾ ਦਿਨ ਇਸਦਾ ਚਿੰਤਾ ਵਿਚ ਨਿਕਲ ਗਿਆ ਤੇ ਰਾਤ ਇਹਦੇ ਲਈ ਸੂਲਾਂ ਬਣ ਕੇ ਆ ਜਾਂਦੀ ਹੈ। ਹਜ਼ੂਰ ਕਹਿੰਦੇ ਹਨ ਕਿ ਪਹਿਲਾ ਕੰਮ ਇਹ ਕਰ ਕਿ ਤੇਰੇ ਅੰਦਰ ਭੈਅ ਹੋਵੇ ਪ੍ਰਮਾਤਮਾ ਦਾ, ਰੱਬ ਦਾ ਅਦਬ ਬਣਾ, ਤੇ ਜਿਹੜਾ ਭੈਅ ਕਰਨ ਵਾਲਾ ਬੰਦਾ, ਤੇ ਰੱਬ ਦੇ ਭੈਅ ਵਿਚ ਰਹਿਣ ਵਾਲਾ ਬੰਦਾ ਹੈ, ਉਹ ਕਦੀ ਵੀ ਵਧੀਕੀ ਨਹੀਂ ਕਰੇਗਾ। ਵਧੀਕੀ ਉਹ ਹੀ ਕਰਦਾ ਹੈ ਜਿਹੜਾ ਆਪਣੇ ਆਪ ਨੂੰ ਪ੍ਰਮਾਤਮਾ ਬਣਾ ਕੇ ਤੁਰਦਾ ਹੈ। ਜੇ ਕਮਾਈ ਕਰਨੀ ਹੈ ਤਾਂ-

*ਭਉ ਵਟੀ ਇਤੁ ਤਨਿ ਪਾਈਐ॥*

ਹੁਣ ਜੇ ਤੇਰੇ ਕੋਲ ਅਦਬ ਦੀ ਬੱਤੀ ਹੋਵੇ, ਗੁਰੂ ਦੀ ਕਮਾਈ ਦਾ ਤੇਲ ਹੋਵੇ, ਤਾਂ ਗੁਰਮੁਖੋ ! ਫਿਰ ਉਸਨੂੰ ਬਾਲਾਂਗੇ ਕਿਵੇਂ ? ਦੀਵਾ ਵੀ ਹੋਵੇ, ਬੱਤੀ ਵੀ ਹੋਵੇ, ਤੇਲ ਵੀ ਹੋਵੇ ਤਾਂ ਕੀ ਏਨਾ ਕੁਝ ਸਾਡੇ ਅੰਦਰ ਨੂੰ ਚਾਨਣ ਦੇ ਦੇਵੇਗਾ ? ਆਪਾਂ ਕਹਾਂਗੇ ਦੀਵਾ ਸੀ, ਬੱਤੀ ਸੀ, ਤੇਲ ਵੀ ਸੀ, ਪਰ ਬਾਲਣ ਵਾਸਤੇ ਦੀਆ ਸਲਾਈ ਨਹੀਂ ਸੀ। ਪਿਆਰਿਆ ! ਭੈਅ ਦੀ ਬੱਤੀ ਬਣਾ, ਸਰੀਰ ਨੂੰ ਦੀਵਾ ਬਣਾ, ਗੁਰੂ ਦੀ ਮੇਹਰ ਦਾ ਤੇਲ ਲੈ ਤੇ ਅਗਲਾ ਕੰਮ ਕਰੀਂ

ਜਦੋਂ ਤੂੰ ਸੇਵਾ ਨਾਲ ਸਿਮਰਨ ਕਰੇਂਗਾ ਤਾਂ ਓਦੋਂ ਫਿਰ ਇਸ ਦੀਵੇ ਦੇ ਵਿਚ ਇਕੋ ਦਮ ਦੀਆ ਸਲਾਈ ਮੱਚੇਗੀ।

*ਸਚੁ ਬੂਝਣੁ ਆਣਿ ਜਲਾਈਐ॥ ੨॥*
*ਇਹੁ ਤੇਲੁ ਦੀਵਾ ਇਉ ਜਲੈ॥*

ਸਚੁ ਬੂਝਣੁ ਭਾਵ ਸੱਚ ਨਾਲ ਆਪਣੀ ਜਾਣ-ਪਹਿਚਾਣ ਬਣਾ, ਸਿਮਰਨ ਨਾਲ ਜੁੜ, ਇਹ ਦੀਵੇ ਬਲਣਗੇ-

*ਕਰਿ ਚਾਨਣੁ ਸਾਹਿਬ ਤਉ ਮਿਲੈ॥ ੧॥ ਰਹਾਉ॥*

ਪਿਆਰਿਆ ! ਪਿਆਰਾ ਤਾਂ ਤੇਰੇ ਅੰਦਰ ਹੈ ਪਰ ਹਨੇਰੇ ਕਰਕੇ ਦੂਰ ਲੱਗਦਾ ਪਿਆ ਹੈ। ਆਪਾਂ ਘਰ ਵਿਚ ਕੋਈ ਚੀਜ਼ ਰਾਤ ਨੂੰ ਢੂੰਡੀਏ ਤੇ ਨਾ ਮਿਲੇ, ਭਾਵੇਂ ਸਾਡੇ ਸਰਹਾਣੇ ਹੇਠ ਪਈ ਹੋਵੇ, ਅਵਾਜ਼ਾਂ ਮਾਰੀਏ ਤੇ ਜਦੋਂ ਸਵੇਰੇ ਚਾਨਣ ਹੁੰਦਾ ਹੈ ਤਾਂ ਕਹਿੰਦੇ ਹਾਂ, ਐਵੇਂ ਸਾਰੀ ਰਾਤ ਕੂਕਦੇ ਰਹੇ, ਜਿਸਨੂੰ ਲੱਭਦੇ ਪਏ ਸਾਂ, ਉਹ ਤਾਂ ਸਰਾਹਣੇ ਹੇਠ ਹੀ ਪਈ ਸੀ। ਪਿਆਰਿਉ ! ਹਨੇਰਾ ਸਰਾਹਣੇ ਹੇਠ ਰੱਖੀ ਹੋਈ ਚੀਜ਼ ਨੂੰ ਵੀ ਦੂਰ ਕਰ ਦੇਂਦਾ ਹੈ ਤੇ ਜੇ ਕਿਤੇ ਅੰਦਰ ਚਾਨਣ ਹੋ ਜਾਂਦਾ ਹੈ ਤਾਂ ਕੋਹਾਂ ਦੂਰ ਦਿਸਦੀ ਹੋਈ ਚੀਜ਼ ਵੀ ਨੇੜੇ ਆ ਜਾਂਦੀ ਹੈ। ਹੁਣ ਅਗਲੇ ਬਚਨ ਪੜ੍ਹੋ-

*ਇਤੁ ਤਨਿ ਲਾਗੈ ਬਾਣੀਆ॥*

ਬਾਣੀਆ ਭਾਵ ਬਾਣੀ, ਗੁਰੂ ਦੇ ਅੰਮ੍ਰਿਤ ਬਚਨ, ਇਤੁ ਤਨਿ ਲਾਗੈ ਭਾਵ ਜਿਸ ਦਿਨ ਤੇਰੇ ਤਨ ਵਿਚ ਗੁਰੂ ਦੀ ਬਾਣੀ ਲੱਗ ਜਾਏ, ਬਾਣੀ ਵੱਜ ਜਾਏ। ਲਾਗੈ ਬਾਣੀਆ ਭਾਵ ਲਗ ਜਾਏ ਬਾਣੀ, ਹੁਣ ਲੱਗਣਾ ਤੇ ਹੋਣਾ ਦੋਨਾਂ ਵਿਚ ਬੜਾ ਫ਼ਰਕ ਹੈ। ਕਿਹੜਾ ਬੰਦਾ ਜਿਸ ਨੂੰ ਪਤਾ ਨਹੀਂ ਕਿ ਗੁਰੂ ਗ੍ਰੰਥ ਸਾਹਿਬ ਸਾਡੇ ਗੁਰੂ ਹਨ। ਪਤਾ ਜ਼ਰੂਰ ਹੈ ਪਰ ਬਾਣੀ ਲੱਗੀ ਨਹੀਂ ਅਜੇ, ਕਿਹੜਾ ਬੰਦਾ ਹੈ ਜਿਸਨੂੰ ਇਹ ਪਤਾ ਨਹੀਂ ਕਿ ਬਾਣੀ ਦਾ ਕੀਰਤਨ ਸਵੇਰੇ ਹੁੰਦਾ ਹੈ, ਪਰ ਬਾਣੀ ਦਾ ਕੀਰਤਨ ਅਜੇ ਲੱਗਾ ਨਹੀਂ। ਇਹਦੇ ਅਰਥ ਕੀ ਹਨ-

*ਇਤੁ ਤਨਿ ਲਾਗੈ ਬਾਣੀਆ॥*

ਇਕ ਭੱਥਾ ਤੀਰਾਂ ਨਾਲ ਭਰਿਆ ਹੋਣਾ ਹੋਰ ਚੀਜ਼ ਹੈ, ਤੇ ਭੱਥੇ ਵਿਚੋਂ ਨਿਕਲ ਕੇ ਸਰੀਰ ਵਿਚ ਲੱਗਣਾ ਹੋਰ ਚੀਜ਼ ਹੈ। ਲਾਗੈ ਬਾਣੀਆ ਕੀ ਹੈ ? ਭੱਥਾ ਤੀਰਾਂ ਨਾਲ ਭਰਿਆ ਤੇ ਕੀ ਤੀਰਾਂ ਦੇ ਭਰੇ ਹੋਏ ਭੱਥੇ ਨੂੰ ਦੇਖ ਕੇ ਸਭ ਨੂੰ ਪਤਾ ਹੈ ਕਿ ਇਤਨੇ ਤੀਰ ਹਨ ਭੱਥੇ ਵਿਚ ? ਪਿਆਰਿਉ ! ਤੀਰ ਤਾਂ ਭੱਥੇ ਵਿਚ ਹਨ, ਪਰ ਇਕ ਦੀ ਨੋਕ ਕਿਤੇ ਸੀਨੇ ਵਿਚ ਲੱਗ ਜਾਏ, ਤਾਂ ਸੀਨੇ ਨੂੰ ਵਿੰਨ੍ਹ ਕੇ ਚੱਲੀ ਜਾਏ। ਬਾਣੀ ਦਾ ਹੋਣਾ ਹੋਰ ਚੀਜ਼ ਹੈ, ਤੇ ਬਾਣੀ ਦਾ ਲੱਗਣਾ ਹੋਰ ਚੀਜ਼ ਹੈ। ਬਾਣਾਂ ਦਾ ਹੋਣਾ ਕੁਝ ਹੋਰ ਚੀਜ਼ ਹੈ, ਤੇ ਬਾਣਾਂ ਦਾ ਸਾਡੇ ਅੰਦਰ ਨੂੰ ਵਿੰਨ੍ਹ ਜਾਣਾ ਇਹ ਹੋਰ ਚੀਜ਼ ਹੈ। ਸਾਰੀ ਦੁਨੀਆਂ ਜਪੁਜੀ ਸਾਹਿਬ ਪੜ੍ਹਦੀ ਹੈ। ਪਰ ਜਪੁਜੀ ਸਾਹਿਬ ਲੱਗਦੀ

ਕਿਸੇ ਟਾਵੇਂ-ਟਾਵੇਂ ਨੂੰ ਹੈ। ਸਾਰੀ ਦੁਨੀਆਂ ਸੁਖਮਨੀ ਸਾਹਿਬ ਪੜ੍ਹਦੀ ਹੈ, ਪਰ ਸੁਖਮਨੀ ਸਾਹਿਬ ਲੱਗਦੀ ਕਿਸੇ ਕਿਸੇ ਨੂੰ ਹੈ। ਸਾਰੀ ਦੁਨੀਆਂ ਆਸਾ ਦੀ ਵਾਰ ਸਵੇਰੇ ਸੁਣਦੀ ਹੈ, ਪਰ ਲੱਗਦੀ ਕਿਸੇ ਕਿਸੇ ਨੂੰ ਹੈ। ਤੀਰ ਤਾਂ ਸਾਰੇ ਵੇਖਦੇ ਪਏ ਹਨ, ਪਰ ਵੱਜਦੇ ਕਿਸੇ ਟਾਵੇਂ-ਟਾਵੇਂ ਦੇ ਸੀਨੇ ਵਿਚ। ਜਦੋਂ ਇਸ ਤਨ ਦੇ ਵਿਚ ਬਾਣੀ ਲੱਗ ਗਈ, ਜਦੋਂ ਬਾਣੀ ਦਾ ਤੀਰ ਵੱਜਿਆ ਤਾਂ ਉਹ ਤੀਰ ਨੇ ਕਿਹਾ ਉਹ ਭਲਿਆ, ਦੇਖ ਜੇ ਪ੍ਰਮਾਤਮਾ ਨੂੰ ਪਾਉਣਾ ਈ ਤਾਂ ਇਕ ਜੁਗਤ ਤੈਨੂੰ ਦੱਸਦੇ ਹਾਂ-

*ਸੁਖੁ ਹੋਵੈ ਸੇਵ ਕਮਾਣੀਆ॥*

ਅੱਜ ਦਾ ਸ਼ਬਦ ਹੈ ਕਿ ਸਤਿਗੁਰੂ ਦੀ ਸੇਵਾ ਤੇਰੇ ਅੰਦਰ ਦੇ ਕਪਾਟ ਖੋਲ੍ਹੇਗੀ। ਤੇ ਸੇਵਾ ਕਰਦਿਆਂ ਕਰਦਿਆਂ ਪਹਿਲੀ ਤੈਨੂੰ ਸਮਝ ਪਵੇਗੀ ਕਿ ਦੁਨੀਆਂ ਨਾਸ਼ਵੰਤ ਹੈ, ਦੁਨੀਆਂ ਖ਼ਤਮ ਹੋਣ ਵਾਲ਼ੀ ਹੈ-

*ਸਭ ਦੁਨੀਆ ਆਵਣ ਜਾਣੀਆ॥ ੩॥*

ਭਾਵੇਂ ਦੁਨੀਆਂ ਆਉਣ ਜਾਣ ਦਾ ਪ੍ਰਮਾਤਮਾ ਨੇ ਇਕ ਨਿਯਮ ਬਣਾਇਆ ਹੈ, ਪਰ ਕਹਿਣ ਲੱਗੇ ਪਿਆਰਿਆ!

*ਵਿਚਿ ਦੁਨੀਆ ਸੇਵ ਕਮਾਈਐ॥*

ਤੇ ਜੇ ਇਥੇ ਸੇਵਾ ਕਰ ਜਾਏਂਗਾ ਤਾਂ

*ਦਰਗਹ ਬੈਸਣੁ ਪਾਈਐ॥*

ਰੱਬ ਦੀ ਦਰਗਾਹ ਵਿਚ ਥਾਂ ਮਿਲ ਜਾਏਗੀ। ਗੁਰਮੁਖੋ! ਦਰਗਾਹ ਦੇ ਵਿਚ ਕਈਆਂ ਦੇ ਚਿਹਰੇ ਡਰਾਵਣੇ ਬਣ ਜਾਂਦੇ ਹਨ ਤੇ ਕਈਆਂ ਦੇ ਚਿਹਰੇ ਲਾਲ ਸੁਰਖ਼ ਹੋ ਜਾਂਦੇ ਹਨ। ਕਈਆਂ ਦੀਆਂ ਅੱਖਾਂ ਖੁਲ੍ਹੀਆਂ ਤੇ ਰੱਬ ਦੇ ਦੀਦਾਰ ਪਾਉਂਦੇ ਹਨ। ਕਈਆਂ ਦੇ ਚਿਹਰੇ ਪੀਲੇ ਭੂਕ ਹੋ ਜਾਂਦੇ ਹਨ ਤੇ ਨੀਵੀਂ ਪਾ ਕੇ ਜਾਂਦੇ ਹਨ।

*ਗੁਰ ਕੇ ਚਰਣ ਸਰੇਵਣੇ ਤੀਰਥ ਹਰਿ ਕਾ ਨਾਉ॥*

ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਆਪ ਕਹਿ ਰਹੇ ਹੋ

*ਸੁਖੁ ਹੋਵੈ ਸੇਵ ਕਮਾਣੀਆ॥*
*ਤਾ ਦਰਗਹ ਬੈਸਣੁ ਪਾਈਐ॥*

ਗੁਰਮੁਖੋ! ਕਦੀ ਦੇਖੀਂ ਤੂੰ ਪਹਿਲਵਾਨਾਂ ਨੂੰ ਕੁਸ਼ਤੀ ਲੜਦਿਆਂ, ਦੇਖੀਂ ਕਦੀ ਕਬੱਡੀ ਖੇਡਦਿਆਂ ਨੌਜਵਾਨਾਂ ਨੂੰ। ਜਿਸ ਨੇ ਗੁਰੂ ਦੀ ਸੇਵਾ ਦਾ ਪੱਲੂ ਪਕੜ ਲਿਆ, ਉਸਦਾ ਸਿਰ ਤੇ ਉਹਦੀ ਬਾਂਹ ਕਦੀ ਸਮਾਜ ਵਿਚ ਨੀਵੀਂ ਨਹੀਂ ਹੁੰਦੀ। ਪ੍ਰਤੱਖ ਨਾ ਇਹਨੂੰ ਲਿਆ ਜੇ। ਜਦੋਂ ਕੋਈ ਕਬੱਡੀ ਕਬੱਡੀ ਕਰਕੇ ਦੂਜੇ ਪਾਸੇ ਜਾਂਦਾ ਹੈ, ਤੇ ਉਹ ਕਿਸੇ ਨੂੰ ਹੱਥ ਲਾ ਕੇ ਆ ਜਾਏ,

ਜਾਂ ਉਹ ਕਿਸੇ ਦੀ ਪਕੜ ਵਿਚੋਂ ਨਿਕਲ ਕੇ ਦੌੜ ਜਾਏ ਤਾਂ ਉਹ ਇਕੋ ਦਮ ਆਪਣਾ ਹੱਥ ਉੱਚਾ ਕਰਕੇ ਜਾਂਦਾ ਹੈ। ਜਦੋਂ ਕਬੱਡੀ ਪਾਉਣ ਆਇਆ, ਉਹਦੋਂ ਉਹਦੀਆਂ ਅੱਖਾਂ ਵੀ ਨੀਵੀਆਂ, ਹੱਥ ਵੀ ਨੀਵੇਂ ਤੇ ਜਦੋਂ ਕਬੱਡੀ ਪਾ ਕੇ ਜਿੱਤ ਕੇ ਚਲਾ ਜਾਏ, ਇਕੋ ਦਮ ਆਪਣੀ ਬਾਂਹ ਉੱਚੀ ਕਰਕੇ ਜਾਂਦਾ ਹੈ। ਇਹਦਾ ਮਤਲਬ, ਕਿਸੇ ਦਾ ਦਮ ਹੈ ਕਿ ਮੈਨੂੰ ਪਕੜ ਲਵੇ। ਸੱਚੇ ਪਾਤਿਸ਼ਾਹ ! ਬਾਬਾ ਨਾਨਕ ਜੀ ਕਹਿੰਦੇ ਹਨ ਕਿ ਉਹ ਸਿੱਖਾ ! ਗੁਰੂ ਦੀ ਸੇਵਾ ਕਰੀਂ। ਦੁਨੀਆਂ ਵਿਚ ਰਹਿ ਕੇ ਭਾਵਨਾ ਨਾਲ ਸੇਵਾ ਸਿਮਰਨ ਕਰੀਂ ਤੇ ਜਦੋਂ ਤੂੰ ਇਸ ਸੰਸਾਰ ਤੋਂ ਜਾਏਂਗਾ ਤੇ ਰੱਬ ਦੇ ਘਰ ਵਿਚ ਜਮਦੂਤ ਕਿਤੇ ਖਲੋਤੇ ਤੱਕ ਲਈਂ ਬਾਹਰ ਤਾਂ ਚੇਤੇ ਰੱਖੀਂ ਬਾਂਹ ਉੱਚੀ ਕਰਕੇ ਜਾਈਂ, ਕਿਉਂਕਿ ਤੂੰ ਗੁਰੂ ਦੀ ਕਿਰਪਾ ਨਾਲ ਬਾਜ਼ੀ ਜਿੱਤ ਲਈ ਹੈ। ਤੂੰ ਬਾਜ਼ੀ ਹਾਰ ਕੇ ਨਹੀਂ ਆਇਆ। ਸਾਹਿਬ ਦੇ ਬਚਨ ਹਨ-

*ਕਹੁ ਨਾਨਕ ਬਾਹ ਲੁਡਾਈਐ॥ ੪॥*

ਬਾਹ ਲੁਡਾਈਐ ਦਾ ਅਰਥ ਹੈ ਆਪਣੀ ਬਾਂਹ ਨੂੰ ਉੱਚਿਆਂ ਕਰਕੇ ਜਾਈਂ। ਸੇਵਾ ਕਰਨ ਵਾਲਿਆਂ ਦੇ ਬੰਧਨ ਕੱਟੇ ਜਾਂਦੇ ਹਨ। ਕਿਸੇ ਨੂੰ ਕੋਈ ਪਕੜਨ ਦਾ ਜਤਨ ਕਰੇ, ਉਸ ਪਕੜ ਨੂੰ, ਉਸ ਹੱਥਾਂ ਦੇ ਬੰਧਨ ਨੂੰ ਕੋਈ ਪਹਿਲਵਾਨ ਤੋੜ ਜਾਏ ਤਾਂ ਉਹਦੀ ਬਾਂਹ ਉੱਚੀ ਹੋ ਜਾਂਦੀ ਹੈ। ਜਿਹੜਾ ਸੇਵਾ ਕਰਕੇ ਮਾਇਆ ਦੇ ਬੰਧਨ ਕੱਟ ਦੇਂਦਾ ਹੈ, ਗੁਰਮੁਖੋ ! ਉਹ ਆਤਮਿਕ ਪੱਧਰ ਤੋਂ ਉੱਚਾ ਹੋ ਜਾਂਦਾ ਹੈ। ਗੁਰੂ ਸਾਹਿਬ ਕਹਿੰਦੇ ਹਨ ਕਿ ਸੇਵਾ ਕਰ। ਹੁਣ ਭਾਈ ਗੁਰਦਾਸ ਜੀ ਨੂੰ ਪੁੱਛੀਏ। ਗੁਰਮੁਖੋ ! ਹੱਥੀਂ ਸੇਵਾ ਕਰਨ ਤੋਂ ਬਿਨਾਂ ਨਹੀਂ ਪਾਰ ਉਤਾਰਾ ਹੋਣਾ। ਸਿਮਰਨ ਕਰੀ ਜਾਉ ! ਇਕ ਦਿਨ ਮੈਂ ਬੇਨਤੀ ਕੀਤੀ ਸੀ, ਕਿ ਸਿਮਰਨ ਘਿਉ ਹੈ, ਤੇ ਸੇਵਾ ਵਰਜ਼ਿਸ਼ ਹੈ। ਜਿਹੜਾ ਬੰਦਾ ਇਕੱਲਾ ਬੈਠਾ ਘਿਉ ਹੀ ਖਾਈ ਜਾਏ, ਖ਼ੁਰਾਕ ਹੀ ਖਾਈ ਜਾਏ ਤਾਂ ਕਈ ਵਾਰ ਖ਼ੁਰਾਕ ਵੀ ਮੌਤ ਬਣ ਜਾਂਦੀ ਹੈ। ਸਿਮਰਨ ਕਰ, ਬਾਣੀ ਪੜ੍ਹ, ਅੰਦਰ ਬੈਠ ਕੇ ਟਿਕ ਕੇ ਕੀਰਤਨ ਸੁਣ, ਪਰ ਜਿਹੜਾ ਤੂੰ ਇਤਨੀ ਖ਼ੁਰਾਕ ਲੈ ਕੇ ਆਇਆ ਹੈਂ, ਇਸਨੂੰ ਪਚਾਣ ਵਾਸਤੇ ਗੁਰੂ ਦੀ ਸੇਵਾ ਕਰ। ਚੇਤੇ ਰੱਖੀਂ, ਜਿਹੜੇ ਵਰਜ਼ਿਸ਼ ਕਰਕੇ ਖ਼ੁਰਾਕ ਖਾਂਦੇ ਹਨ। ਖ਼ੁਰਾਕ ਉਹਨਾਂ ਨੂੰ ਤਾਕਤ ਦੇਂਦੀ ਹੈ, ਤੇ ਜਿਹੜੇ ਇਕੱਲੇ ਖ਼ੁਰਾਕ ਖਾਈ ਜਾਂਦੇ ਹਨ ਤੇ ਵਰਜ਼ਿਸ਼ ਨਾ ਕਰਨ ਤਾਂ ਕਈ ਵਾਰ, ਉਹ ਖ਼ੁਰਾਕ ਵੀ ਮੌਤ ਦਾ ਕਾਰਣ ਬਣਦੀ ਹੈ।

ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਇਕ ਮੁਕੰਮਲ ਸੇਵਾਦਾਰ ਦੀ ਉਦਾਹਰਣ ਦਿੱਤੀ ਹੈ। ਉਹ ਪਉੜੀ ਮੈਂ ਆਪ ਸੰਗਤ ਨਾਲ ਸਾਂਝੀ ਕਰਨੀ ਹੈ। ਉਸ ਪਉੜੀ ਦਾ ਅਖ਼ੀਰ ਜਿਹੜਾ ਸਿਮਰਨ 'ਤੇ ਮੁਕਦਾ ਹੈ। ਦੇਖੋ, ਜਿਉਂ-ਜਿਉਂ ਬੰਦਾ ਸਿਮਰਨ ਕਰਦਾ ਹੈ, ਅੰਦਰ ਝੁਕੇਗਾ। ਸੇਵਾ ਕਿਤੇ ਵੀ ਕੀਤੀ ਜਾਏ, ਗੁਰਦੁਆਰੇ ਵਿਚ ਹੋ ਸਕਦੀ ਹੈ, ਕੋਈ ਲੋੜਵੰਦ ਆਵੇ, ਉਹਦੀ ਹੋ ਸਕਦੀ ਹੈ, ਪਰ ਇਕੋ ਗੱਲ ਚਿਤ ਵਿਚ ਲੈ ਕੇ ਸੇਵਾ ਕਰੇ। ਭਾਈ ਸਾਹਿਬ ਦੇ ਬਚਨ ਹਨ-

*ਪੈਰੀ ਪੈ ਪਾ ਖਾਕ ਹੋਇ ਛਡਿ ਮਣੀ ਮਨੂਰੀ।*

*ਪਾਣੀ ਪਖਾ ਪੀਹਣਾ ਨਿਤ ਕਰੈ ਮਜੂਰੀ।*
*ਤ੍ਰੂਪੜ ਝਾੜਿ ਵਿਛਾਇਦਾ ਚੁਲਿ ਝੋਕਿ ਨ ਝੂਰੀ।*
*ਮੁਰਦੇ ਵਾਂਗਿ ਮੁਰੀਦੁ ਹੋਇ ਕਰਿ ਸਿਦਕ ਸਬੂਰੀ।*
*ਚੰਦਨੁ ਹੋਵੈ ਸਿੰਮਲਹੁ ਫਲੁ ਵਾਸੁ ਹਜੂਰੀ।*
*ਪੀਰ ਮੁਰੀਦਾਂ ਪਿਰਹੜੀ ਗੁਰਮੁਖਿ ਮਤਿ ਪੂਰੀ॥ ੧੯॥*

(ਵਾਰ ੨੭, ਪ: ੧੯)

ਭਾਈ ਸਾਹਿਬ ਦੀ ਇਸ ਪਉੜੀ ਵਿਚ ਉਹਨਾਂ ਨੇ ਬਹੁਤ ਪਿਆਰੇ ਬਚਨ ਕਹਿ ਦਿੱਤੇ। ਹੁਣ ਇਸ ਇਕ ਇਕ ਤੁੱਕ ਨੂੰ ਵਾਚੀਏ। ਉਸ ਵੇਲੇ ਸਿੱਖਾਂ ਦੇ ਸੇਵਾ ਕਰਨ ਦੇ ਕਿਹੜੇ ਤਰੀਕੇ ਸਨ ? ਪਹਿਲਾ ਬਚਨ-

*ਪੈਰੀ ਪੈ ਪਾ ਖਾਕ ਹੋਇ*

ਜਿਸਨੇ ਸੇਵਾ ਕਰਨੀ ਹੈ, ਉਹ ਗੁਰੂ ਦੇ ਪੈਰਾਂ ਦੀ ਖ਼ਾਕ ਬਣ ਜਾਏ। ਸੰਗਤ ਦੇ ਚਰਨਾਂ ਦੀ ਧੂੜ ਬਣ ਜਾਏ। ਪੈਰਾਂ ਵਿਚ ਡਿੱਗ ਕੇ ਪੈਰਾਂ ਦੀ ਖ਼ਾਕ ਬਣ ਜਾਏ, ਕਿਉਂਕਿ ਨਿਮਰਤਾ ਤੋਂ ਬਿਨਾਂ ਸੇਵਾ ਨੂੰ ਫਲ ਨਹੀਂ ਲੱਗਣਾ। ਸੇਵਾ ਤੋਂ ਬਿਨਾਂ ਨਿਮਰਤਾ ਨਹੀਂ ਆਉਣੀ। ਹਜ਼ੂਰ ਕਹਿੰਦੇ ਹਨ -

*ਛਡਿ ਮਣੀ ਮਨੂਰੀ।*

ਇਥੇ ਮਣੀ ਦਾ ਅਰਥ ਹੈ ਮਨੌਤ, ਮਨੌਤ ਦਾ ਅਰਥ ਹੈ ਵਡਿਆਈ। ਕਹਿੰਦੇ ਹਨ ਜੇ ਤੂੰ ਸੇਵਾ ਕਰਨ ਤੁਰਿਆ ਹੈਂ ਤਾਂ ਇਸ ਕਰਕੇ ਨਾ ਸੇਵਾ ਕਰੀਂ ਕਿ ਲੋਕ ਮੇਰੀ ਵਡਿਆਈ ਕਰਨ। ਗੁਰਮੁਖਾ ! ਸੇਵਾ ਕਰਦਿਆਂ ਵਡਿਆਈ ਨੂੰ ਇਸ ਤਰ੍ਹਾਂ ਤਿਆਗ ਦੇਵੀਂ ਜਿਵੇਂ ਸੜੇ ਹੋਏ ਮਨੂਰ ਨੂੰ ਲੁਹਾਰ ਆਪਣੇ ਘਰੋਂ ਬਾਹਰ ਕੱਢ ਦੇਂਦਾ ਹੈ।

*ਛਡਿ ਮਣੀ ਮਨੂਰੀ।*

ਛੱਡ ਦੇ ਮਨੌਤਾਂ ਨੂੰ, ਛੱਡ ਦੇ ਵਡਿਆਈਆਂ ਨੂੰ, ਮਨੂਰੀ ਦਾ ਅਰਥ ਹੈ ਲੋਭ ਦੀ ਮੈਲ। ਇਸ ਵਡਿਆਈ ਨੂੰ ਇਸ ਤਰ੍ਹਾਂ ਘਰੋਂ ਬਾਹਰ ਕੱਢ ਦੇਵੀਂ, ਜਿਵੇਂ ਮੈਲ ਨੂੰ ਤੂੰ ਘਰ ਨਹੀਂ ਰਹਿਣ ਦੇਂਦਾ, ਇਸੇ ਤਰ੍ਹਾਂ ਵਡਿਆਈ ਦੀ ਮੈਲ ਨੂੰ ਆਪਣੇ ਨੇੜੇ ਨਾ ਲੱਗਣ ਦੇਵੀਂ। ਹਾਂ, ਸੇਵਾ ਕਰਨ ਵਾਲੇ ਨੂੰ ਗੁਰੂ ਨੇ ਦਾਤਾਂ ਤਾਂ ਦੇਣੀਆਂ ਹਨ, ਪਰ ਇਸ ਮਕਸਦ ਨਾਲ ਨਹੀਂ, ਕਿ ਲੋਕ ਉਸ ਦੀ ਵਡਿਆਈ ਕਰਨ ਕਿ ਇਹ ਬਹੁਤ ਵੱਡਾ ਸੇਵਾਦਾਰ ਹੈ। ਗੁਰਮੁਖੋ ! ਇਸ ਘਰ ਦੇ ਅੰਦਰ ਸੇਵਾ ਕਰਨ ਵਾਲੇ ਐਸੇ ਤੱਕੇ ਹਨ ਭਾਈ ਸ਼ਾਲੋ ਵਰਗੇ, ਭਾਈ ਮੰਝ ਵਰਗੇ, ਕਿੰਨਿਆਂ ਦੀ ਗਿਣਤੀ ਕਰਾਂ, ਜਿਨ੍ਹਾਂ ਦਾ ਪਤਾ ਕਹੀਂ ਸੀ ਲੱਗਦਾ ਕਿ ਇਹ ਸੇਵਾਦਾਰ ਕੌਣ ਹਨ, ਜਿਹੜੇ ਸੇਵਾ ਕਰ ਗਏ ਹਨ ਰਾਤ ਨੂੰ।

ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਹਜ਼ੂਰ ਨੇ ਇਕੱਲਾ ਕਿਹਾ ਨਹੀਂ ਸੀ, ਸੇਵਾ

ਕੀਤੀ। ਹਜ਼ੂਰ ਕਿਰਪਾਲੂ ਜੀ ਆਪਣੇ ਹੱਥੀਂ ਸੇਵਾ ਕਰਦੇ ਸਨ। ਆਪਣੇ ਹੱਥੀਂ ਲੰਗਰ ਵਰਤਾਣੇ, ਲੰਗਰ ਬਣਵਾਉਣੇ, ਸੰਗਤ ਦੇ ਜੋੜਿਆਂ ਵਿਚ ਖਲੋਣਾ। ਜੇ ਸਮਰੱਥ ਗੁਰੂ ਆਪਣੇ ਹੱਥਾਂ ਨਾਲ ਸੇਵਾ ਕਰਦੇ ਪਏ ਹਨ ਤੇ ਅੱਜ ਗੱਦੀਆਂ ਲੈ ਕੇ ਆਪਣੇ ਆਪ ਨੂੰ ਮੱਥਾ ਟਿਕਾਉਣ ਵਾਲਿਆਂ ਨੂੰ ਚੇਤੇ ਰੱਖਣਾ ਚਾਹੀਦਾ ਹੈ ਕਿ ਜਿਸ ਗੁਰੂ ਦੇ ਨਾਂ 'ਤੇ ਖਾਂਦੇ ਪਏ ਹਾਂ, ਉਹ ਗੁਰੂ ਕਿੰਨੀ ਭਾਵਨਾ ਨਾਲ ਸੇਵਾ ਕਰਦੇ ਸਨ। ਗੁਰੂ ਨਾਨਕ ਸਾਹਿਬ ਆਦਿ ਗੁਰੂ ਹਨ। ਉਹਨਾਂ ਦਾ ਸੰਸਾਰੀ ਰਿਸ਼ਤਾ ਦੋ ਪੁੱਤਰਾਂ ਨਾਲ ਦੋ ਤਰੀਕੇ ਨਾਲ ਹੈ। ਇਕ ਨਾਦੀ ਪੁੱਤਰ ਹਨ ਗੁਰੂ ਦੇ ਤੇ ਇਕ ਬਿੰਦੀ ਪੁੱਤਰ ਹਨ। ਬਿੰਦੀ ਪੁੱਤਰ ਦਾ ਅਰਥ ਹੁੰਦਾ ਹੈ ਜਿਹੜੇ ਬਿੰਦ ਵਿਚੋਂ, ਜਿਹੜੇ ਖ਼ੂਨ ਵਿਚੋਂ ਪੈਦਾ ਹੋਏ, ਤੇ ਨਾਤੀ ਪੁੱਤਰ ਦਾ ਅਰਥ ਹੁੰਦਾ ਹੈ ਜਿਹੜੇ ਸਿਖਿਆ ਵਿਚੋਂ, ਜਿਹੜੇ ਸ਼ਬਦ ਵਿਚੋਂ, ਬਾਣੀ ਵਿਚੋਂ ਪੈਦਾ ਹੋਏ।

ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦੇ ਬਿੰਦੀ ਪੁੱਤਰ ਹਨ ਤੇ ਜਿਤਨਾ ਖ਼ਾਲਸਾ ਅੰਮ੍ਰਿਤਧਾਰੀ ਗੁਰੂ ਕਾ ਲਾਲ ਹੈ, ਇਹ ਗੁਰੂ ਗੋਬਿੰਦ ਸਿੰਘ ਜੀ ਦਾ ਨਾਦੀ ਪੁੱਤਰ ਹੈ। ਇਹ ਨਾਦ ਵਿਚੋਂ, ਸਿਖਿਆ ਵਿਚੋਂ, ਸ਼ਬਦ ਵਿਚੋਂ, ਬਾਣੀ ਵਿਚੋਂ ਪੈਦਾ ਹੋਇਆ। ਹਜ਼ੂਰ ਦੇ ਦੋ ਪੁੱਤਰ ਬਾਬਾ ਸ੍ਰੀ ਚੰਦ, ਬਾਬਾ ਲਛਮੀ ਦਾਸ ਜੀ ਇਹ ਸੰਸਾਰੀ ਪੁੱਤਰ ਹਨ, ਪਰ ਗੱਦੀ ਸੇਵਾਦਾਰ ਨੂੰ ਮਿਲੀ ਬਾਬਾ ਲਹਿਣਾ ਜੀ ਨੂੰ। ਗੁਰੂ ਅੰਗਦ ਸਾਹਿਬ ਜੀ ਦੇ ਦੋ ਪੁੱਤਰ ਹਨ- ਬਾਬਾ ਦਾਤ ਜੀ ਤੇ ਬਾਬਾ ਦਾਸ ਜੀ। ਸਹੀ ਅਰਥਾਂ ਵਿਚ ਨਾਮ ਉਹਨਾਂ ਦੇ ਇਹੀ ਸਨ, ਪਰ ਸਾਡੇ ਇਉਂ ਕਹਿ ਲਈਏ ਕਿ ਜਦੋਂ ਕੋਈ ਗ਼ਲਤੀ ਕਰ ਲਵੇ, ਪਰ ਆਪਣਾ ਨਾਂ ਛੱਡਦੇ ਹੀ ਕੋਈ ਨਹੀਂ। ਦਾਤੂ ਤੇ ਦਾਸੂ, ਅਸੀਂ ਸ਼ਬਦ ਵਰਤਦੇ ਹਾਂ ਪਰ ਅਸਲ ਨਾਮ ਦਾਤ ਤੇ ਦਾਸ ਹੈ। ਪ੍ਰਮਾਤਮਾ ਦੀ ਦਾਤ ਤੇ ਰੱਬ ਮੇਹਰ ਕਰੇ ਪ੍ਰਮਾਤਮਾ ਦੇ ਦਾਸ ਬਣਨ, ਪਰ ਦੋਨਾਂ ਪੁੱਤਰਾਂ ਨੂੰ ਗੱਦੀ ਨਹੀਂ ਮਿਲੀ। ਗੁਰਗੱਦੀ ਮਿਲ ਗਈ ਬਜ਼ੁਰਗ ਬਾਬਾ ਅਮਰਦਾਸ ਜੀ ਨੂੰ ਅਤੇ ਸੰਸਾਰੀ ਪੁੱਤਰ ਕੋਲ ਬੈਠੇ ਹਨ। ਗੁਰੂ ਅਮਰਦਾਸ ਜੀ ਦੇ ਦੋ ਪੁੱਤਰ ਹਨ- ਬਾਬਾ ਮੋਹਨ ਜੀ, ਬਾਬਾ ਮੋਹਰੀ ਜੀ, ਪਰ ਗੱਦੀ ਮਿਲ ਗਈ ਗੁਰੂ ਰਾਮਦਾਸ ਜੀ ਨੂੰ। ਪਹਿਲੀਆਂ ਤਿੰਨ ਪਾਤਿਸ਼ਾਹੀਆਂ ਨੇ ਸੰਸਾਰੀ ਪੁੱਤਰ ਹੋਣ ਦੇ ਬਾਵਜੂਦ ਵੀ ਸੇਵਕਾਂ ਨੂੰ ਗੱਦੀ ਦਿੱਤੀ। ਇਹ ਪਹਿਲਾ ਮੌਕਾ ਸੀ ਕਿ ਗੁਰੂ ਰਾਮਦਾਸ ਜੀ ਨੇ ਸੰਸਾਰ ਦੇ ਰਿਸ਼ਤੇ ਵੱਲੋਂ, ਆਪਣੇ ਪੁੱਤਰ ਧੰਨ ਗੁਰੂ ਅਰਜਨ ਦੇਵ ਜੀ ਨੂੰ ਗੱਦੀ ਦਿੱਤੀ। ਸੰਸਾਰੀ ਰਿਸ਼ਤੇ ਵਾਲਾ ਪੁੱਤਰ ਹੁਣ ਗੁਰੂ ਕਹਾਉਣ ਲੱਗਾ-

*ਫਿਰਿ ਆਈ ਘਰਿ ਅਰਜਣੇ ਪੁਤੁ ਸੰਸਾਰੀ ਗੁਰੂ ਕਹਾਵੈ॥*

(ਵਾਰ ੧, ਪ: ੪੭)

ਬੰਸਾਵਲੀਨਾਮੇ ਵਿਚ ਸ਼ਬਦ ਲਿਖੇ ਹਨ। ਕਹਿੰਦੇ ਹਨ ਕਿ ਜੇ ਕਿਸੇ ਸਿਖਿਆ ਕਮਾਉਣ ਵਾਲਾ ਸਿੱਖ ਦੇਖਣਾ ਹੈ ਤਾਂ ਗੁਰੂ ਅੰਗਦ ਸਾਹਿਬ ਵਰਗਾ ਕੋਈ ਵੱਡਾ ਸਿੱਖ ਨਹੀਂ ਮਿਲੇਗਾ। ਜੇ ਕਿਸੇ ਨੇ ਟਹਿਲੀਆ ਦੇਖਣਾ ਹੈ, ਸੇਵਾ ਕਰਨ ਵਿਚ ਤਤਪਰ ਰਹਿਣ ਵਾਲਾ ਤਾਂ ਬਾਪੂ ਅਮਰਦਾਸ ਵਰਗਾ ਕੋਈ ਨਹੀਂ ਮਿਲੇਗਾ। ਜੇ ਕਿਸੇ ਨੇ ਸਾਕ ਵਾਲਾ ਅਦਬ ਸਿਖਣਾ ਹੈ ਤਾਂ ਗੁਰੂ ਰਾਮਦਾਸ ਵਰਗਾ ਅਦਬ ਵਾਲਾ ਸਾਕ ਨਹੀਂ ਮਿਲੇਗਾ। ਕਹਿੰਦੇ ਹਨ ਜੇ ਖ਼ੂਨ ਦਾ

ਰਿਸ਼ਤਾ ਬਣ ਕੇ ਵੀ, ਪੁੱਤਰ ਬਣ ਕੇ ਵੀ, ਪਿਤਾ ਨੂੰ ਗੁਰੂ ਜਾਣ ਕੇ ਵੀ ਪੂਜਣ ਵਾਲਾ ਆਗਿਆਕਾਰੀ ਪੁੱਤਰ ਕੋਈ ਹੈ ਤਾਂ ਉਹ ਧੰਨ ਗੁਰੂ ਅਰਜਨ ਸਾਹਿਬ ਵਰਗਾ ਕੋਈ ਨਹੀਂ। ਚਾਰ ਤੁੱਕਾਂ ਉਹਨਾਂ ਕਹੀਆਂ ਹਨ। ਕਹਿਣ ਲੱਗੇ -

ਸਿੱਖ ਨਹੀਂ ਕੋਈ ਗੁਰੂ ਅੰਗਦ ਜਿਹਾ ਹੋਇਆ।

ਟਹਿਲੀਆ ਨਹੀਂ ਕੋਈ ਅਮਰਦਾਸ ਜਿਹਾ ਬਣ ਖਲੋਇਆ।

ਸਾਕ ਨਹੀਂ ਕੋਈ ਗੁਰੂ ਰਾਮਦਾਸ ਜੈਸਾ।

ਪੁੱਤਰ ਨਹੀਂ ਕੋਈ ਗੁਰੂ ਅਰਜਨ ਜੈਸਾ।

ਪੁੱਤਰ ਗੁਰੂ ਅਰਜਨ ਜੈਸਾ ਹੋਵੇ।

ਧੰਨ ਗੁਰੂ ਅਰਜਨ ਦੇਵ ਜੀ, ਕਾਬਲ ਤੋਂ ਸੰਗਤ ਆਈ ਹੈ ਤੇ ਉਹਦੇ ਵਿਚ ਬਜ਼ੁਰਗ ਵੀ ਹਨ, ਜਿਹੜੇ ਤੁਰਦੇ ਨਹੀਂ, ਸਰੀਰ ਵਿਚ ਖੇਦ ਪੀੜਾ ਹੈ ਤੇ ਧੰਨ ਗੁਰੂ ਅਰਜਨ ਸਾਹਿਬ ਰਾਤ ਪਈ, ਦਰਬਾਰ ਦੀ ਸੇਵਾ ਸਮਾਪਤ ਹੋਈ, ਸੰਗਤਾਂ ਆਪਣੇ ਆਪਣੇ ਆਸਣਾਂ 'ਤੇ ਚੱਲੀਆਂ ਗਈਆਂ। ਧੰਨ ਗੁਰੂ ਅਰਜਨ ਸਾਹਿਬ ਪਿੱਪਲੀ ਸਾਹਿਬ ਵਾਲੀ ਥਾਂ 'ਤੇ ਪਹੁੰਚਦੇ ਹਨ ਤੇ ਕਿਰਪਾ ਦੇ ਖ਼ਜ਼ਾਨੇ, ਮੇਹਰਾਂ ਦੇ ਦਾਤੇ, ਸੰਗਤ ਵਿਚ ਆਏ ਹੋਏ ਬਜ਼ੁਰਗਾਂ ਦੇ ਚਰਨਾਂ ਨੂੰ ਆਪਣੀਆਂ ਮੁੱਠੀਆਂ ਨਾਲ ਘੁੱਟਦੇ ਪਏ ਹਨ। ਮੁੱਠੀ ਚਾਪੀ ਕਰਦੇ ਪਏ ਹਨ, ਤੇ ਨਾਲੇ ਉਹ ਬਜ਼ੁਰਗ ਅਸੀਸਾਂ ਦੇਂਦੇ ਹਨ ਕਿ ਗੁਰੂ ਨਾਨਕ ਸਾਹਿਬ ਤੇਰੇ 'ਤੇ ਮੇਹਰ ਕਰੇ। ਗੁਰੂ ਅਰਜਨ ਸਾਹਿਬ ਤੇਰੇ 'ਤੇ ਕਿਰਪਾ ਕਰਨ, ਪਰ ਇਹ ਨਹੀਂ ਪਤਾ ਕਿ ਜਿਨ੍ਹਾਂ ਮਾਰਗਾਂ 'ਤੇ, ਜਿੰਨ੍ਹਾਂ ਰਾਹਾਂ 'ਤੇ, ਤੁਸੀਂ ਚੱਲ ਕੇ ਜਿਸਨੂੰ ਮਿਲਣ ਆਏ ਹੋ, ਉਹਨਾਂ ਰਾਹਾਂ ਤੋਂ ਗੁਰੂ ਅਰਜਨ ਦੇਵ ਤੁਹਾਨੂੰ ਅੱਗੋਂ ਲੈਣ ਆਏ ਹਨ।

ਗੁਰਮੁਖੋ ! ਚੱਲੀਏ ਤਾਂ ਸਹੀ ਗੁਰੂ ਦੇ ਮਾਰਗ 'ਤੇ, ਸੱਚੀ ਮੁੱਚੀ ਬਜ਼ੁਰਗ ਤੁਰੇ ਹਨ ਤੇ ਉਹਨਾਂ ਦੀ ਮੁੱਠੀ-ਚਾਪੀ ਗੁਰੂ ਅਰਜਨ ਸਾਹਿਬ ਕਰਦੇ ਹਨ। ਕੀ ਇਹ ਸੇਵਾ ਦੀ ਬੜੀ ਵੱਡੀ ਮਿਸਾਲ ਨਹੀਂ ? ਫਿਰ ਸਵਾਲ ਉਠਿਆ ਕਿ ਜੋੜਿਆਂ ਕੋਲ ਕੌਣ ਖਲੋਵੇ ? ਸਾਮਾਨ ਕੋਲ ਕੌਣ ਖਲੋਵੇ ? ਸਭ ਉਤਾਵਲੇ ਹਨ ਦਰਸ਼ਨ ਕਰਨ ਨੂੰ ਤੇ ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਤੁਸੀਂ ਕਰੋ ਦਰਸ਼ਨ ਤੇ ਜੋੜਿਆਂ ਦੀ ਸੇਵਾ ਮੈਨੂੰ ਦਿਉ, ਮੈਂ ਖੜਾ ਹੋ ਜਾਵਾਂਗਾ। ਜਾਂਦੇ ਹਨ ਤੇ ਪੁੱਛਦੇ ਹਨ ਭਾਈ ਬਿਰਧ ਤੋਂ, ਬਾਬੇ ਬੁੱਢੇ ਤੋਂ ਕਿ ਧੰਨ ਗੁਰੂ ਅਰਜਨ ਸਾਹਿਬ ਦੇ ਦਰਸ਼ਨ ਕਰਨੇ ਹਨ। ਬਾਬਾ ਬੁੱਢਾ ਸਾਹਿਬ ਗੁਰੂ ਜੀ ਦੀ ਸੇਵਾ ਦੇਖ ਕੇ ਹੋਰ ਆਪਣੀ ਨਿਮਰਤਾ ਵਿਚ ਆ ਕੇ ਕਹਿੰਦੇ ਹਨ ਕਿ ਸੱਚੇ ਪਾਤਿਸ਼ਾਹ ! ਸਾਰੀ ਨਿਮਰਤਾ ਬਾਬੇ ਨਾਨਕ ਨੇ ਹੂੰਝ ਹੂੰਝ ਕੇ ਰੱਬ ਦੇ ਘਰ ਦੀ ਆਪਣੇ ਘਰ ਵਿਚ ਲੈ ਆਂਦੀ ਹੈ। ਕੁਝ ਨਹੀਂ ਛੱਡਿਆ। ਗ਼ਰੀਬੀ ਸਾਰੀ ਲੈ ਆਂਦੀ ਹੈ। ਸੰਗਤ ਨੂੰ ਕਿਹਾ ਕਿ ਜਿਸ ਗੁਰੂ ਦੇ ਦੀਦਾਰ ਪਾਉਣ ਤੁਸੀਂ ਆਏ ਹੋ, ਉਹ ਦੇਖੋ ਧੰਨ ਗੁਰੂ ਅਰਜਨ ਸਾਹਿਬ ਜੋੜਿਆਂ ਵਿਚ ਖਲੋਤੇ ਹਨ। ਜਦੋਂ ਗਏ ਤਾਂ ਸੰਗਤਾਂ

ਨੇ ਦੌੜ ਕੇ ਨਮਸਕਾਰ ਕੀਤੀ। ਬਜ਼ੁਰਗਾਂ ਨੇ ਕਿਹਾ ਕਿ ਇਕੱਲੇ ਜੋੜੇ ਨਹੀਂ, ਇਹ ਰਾਤ ਸਾਡੀ ਮੁੱਠੀ-ਚਾਪੀ ਵੀ ਕਰਦੇ ਰਹੇ ਹਨ। ਬਾਬਾ ਬੁੱਢਾ ਸਾਹਿਬ ਜੀ ਨੇ ਕਿਹਾ, ਸੱਚੇ ਪਾਤਿਸ਼ਾਹ! ਆਪ ਜੋੜਿਆਂ ਵਿਚ? ਤੇ ਕ੍ਰਿਪਾਲੂ ਦਾਤਾ ਜੀ ਨੇ ਕਿਹਾ, ਇਹ ਆਮ ਲੋਕਾਂ ਦੇ ਜੋੜੇ ਨਹੀਂ, ਇਹਨਾਂ ਵਿਚ ਝਾਤੀ ਮਾਰ ਕੇ ਦੇਖੋ, ਮੈਂ ਤਾਂ ਗੁਰੂ ਨਾਨਕ ਸਾਹਿਬ ਜੀ ਦੇ ਜੋੜਿਆਂ ਦੀ ਸੇਵਾ ਕਰਦਾ ਪਿਆ ਹਾਂ।

ਇਸ ਤਰੀਕੇ ਦੇ ਨਾਲ ਸੇਵਾ ਕਰ। ਭਾਂਡੇ ਧੋ, ਪਰ ਥਾਲੀਆਂ ਧੋਂਦਿਆਂ, ਬਰਤਨ ਮਾਂਜਦਿਆਂ, ਚੁੱਲ੍ਹੇ ਅੱਗੇ ਬੈਠਿਆਂ ਇਕੋ ਗੱਲ ਚੇਤੇ ਰੱਖੀਂ ਕਿ ਮੈਂ ਗੁਰੂ ਨਾਨਕ ਸਾਹਿਬ ਦਾ ਬਾਲ ਪਕੜਿਆ ਹੈ। ਮੈਂ ਧੰਨ ਗੁਰੂ ਨਾਨਕ ਸਾਹਿਬ ਦੇ ਚੁੱਲ੍ਹੇ ਅੱਗੇ ਬੈਠਾ ਹਾਂ। ਇਹ ਭਾਵਨਾ ਬਣਾ ਕੇ ਸੇਵਾ ਕਰ ਤਾਂ ਦੇਖ ਤੇਰੇ ਅੰਦਰ ਦੀ ਮੈਲ ਕਿਵੇਂ ਕੱਟਦੀ ਹੈ। ਤੇਰੇ ਬੰਧਨ ਕੱਟੇਗੀ ਸੇਵਾ। ਪਹਿਲੀ ਗੱਲ ਇਹ ਹੈ ਅਤੇ ਜਦੋਂ ਸੰਗਤ ਆ ਗਈ ਤਾਂ ਹੁਣ ਲੰਗਰ ਦਾ ਪ੍ਰਬੰਧ ਕਿਸੇ ਨੂੰ ਦੇ ਦਿੱਤਾ, ਬਿਸਤਰਿਆਂ ਦਾ ਕਿਸੇ ਨੂੰ ਦੇ ਦਿੱਤਾ, ਸੰਗਤ ਨੂੰ ਉਪਦੇਸ਼ ਦਾ ਕਿਸੇ ਨੂੰ ਦੇ ਦਿੱਤਾ। ਸੱਚੇ ਪਾਤਿਸ਼ਾਹ! ਸੰਗਤ ਦੇ ਲੰਗਰ ਦੇ ਬਰਤਨਾਂ ਦੀ ਸੇਵਾ ਕੌਣ ਕਰੇਗਾ? ਧੰਨ ਗੁਰੂ ਅਰਜਨ ਸਾਹਿਬ ਕਹਿਣ ਲੱਗੇ, ਅਸੀਂ ਤੇ ਗੰਗਾ ਜੀ। ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਗੁਰੂ ਦੀ ਸੰਗਤ ਦੇ ਭਾਂਡਿਆਂ ਦੀ ਸੇਵਾ ਅਸੀਂ ਕਰਾਂਗੇ।

ਪਿਆਰਿਉ! ਇਹ ਸਿੱਖੀ ਹੈ। ਸਾਹਿਬ ਕਹਿੰਦੇ ਹਨ ਕਿ ਇਸ ਵਡਿਆਈ ਨਾਲ ਪ੍ਰਮਾਤਮਾ ਖ਼ੁਸ਼ ਹੋ ਜਾਏਗਾ।

*ਪੈਰੀ ਪੈ ਪਾ ਖਾਕ ਹੋਇ ਛਡਿ ਮਣੀ ਮਨੂਰੀ।*

ਤੇ ਅਗਲਾ ਬਚਨ ਹੈ -

*ਪਾਣੀ ਪਖਾ ਪੀਹਣਾ*

ਕਹਿਣ ਲੱਗੇ-

*ਪਾਣੀ ਪਖਾ ਪੀਹਣਾ ਨਿਤ ਕਰੈ ਮਨੂਰੀ।*

ਪਾਣੀ ਢੋਂਦੇ ਸਨ। ਪਹਿਲਾਂ ਰੋਜ਼ ਚੱਕੀਆਂ ਰਾਤ ਨੂੰ ਪੀਹ ਕੇ ਆਟਾ ਤਾਜ਼ਾ ਤਿਆਰ ਕੀਤਾ ਜਾਂਦਾ ਸੀ ਤੇ ਜਦੋਂ ਗਰਮੀ ਲੱਗਦੀ ਸੀ, ਤਾਂ ਪੱਖੇ ਝਲਦੇ ਸਨ। ਹੁਣ ਆਪਾਂ ਕਹਾਂਗੇ ਕਿ ਅੱਜ ਜ਼ਰੂਰਤ ਨਹੀਂ। ਸੇਵਾ ਤਾਂ ਹੁਣ ਵੀ ਹੋ ਸਕਦੀ ਹੈ। ਪਿਆਰਿਉ! ਭਾਂਡੇ ਮਾਂਜਣ ਦੀ ਸੇਵਾ ਅੱਜ ਵੀ ਹੋ ਸਕਦੀ ਹੈ। ਸਤਿਗੁਰੂ ਕਹਿੰਦੇ ਹਨ, ਫਿਰ ਕਰੀਂ ਕੀ-

*ਤ੍ਰਪੜ ਝਾੜਿ ਵਿਛਾਇਦਾ*

ਤਪੜ ਝਾੜ ਕੇ ਵਿਛਾਂਦੇ ਹਨ।

*ਚੁਲਿ ਝੋਕਿ ਨ ਝੂਰੀ।*

ਚੁੱਲ੍ਹਾ ਝੋਕਣ ਦਾ ਅਰਥ ਤੁਸੀਂ ਪੁਰਾਣੇ ਬਜ਼ੁਰਗ ਜਾਣਦੇ ਹੋ, ਕਿ ਚੁੱਲ੍ਹੇ ਦੇ ਅੱਗੇ ਬਹਿ ਕੇ ਲੱਕੜਾਂ ਬਾਲਣੀਆਂ, ਤੋੜੇ ਝਾੜਨੇ, ਧੂੰਏ ਵਾਲੀ ਲੱਕੜ ਨੂੰ ਅੱਗੇ ਪਿੱਛੇ ਕਰਨਾ। ਕਹਿਣ ਲੱਗੇ ਕਿ ਪਿਆਰਿਆ ! ਜਿੰਨਾ ਚੁੱਲ੍ਹੇ ਅੱਗੇ ਬਹਿ ਕੇ ਤੇ ਅੱਗ ਨੂੰ ਝੋਕੇਂਗਾ, ਫਿਰ ਤੇਰੀ ਸਾਰੀ ਜ਼ਿੰਦਗੀ ਦੇ ਝੋਰੇ ਵੀ ਵਿਚੇ ਸੜ ਜਾਣਗੇ। ਇਹ ਭਾਈ ਸਾਹਿਬ ਦੇ ਬਚਨ ਹਨ-

*ਮੁਰਦੇ ਵਾਂਗਿ ਮੁਰੀਦੁ ਹੋਇ ਕਰਿ ਸਿਦਕ ਸਬੂਰੀ।*

ਮੁਰਦਾ ਬਣ ਜਾ। ਗੁਰਮੁਖੋ ! ਮੁਰਦੇ ਵਾਂਗ ਮੁਰੀਦ ਦਾ ਕੀ ਅਰਥ ਹੈ ? ਗੁਰੂ ਸਾਹਿਬ ਕਿਰਪਾ ਕਰਨ, ਜਿਊਂਦੇ ਜੀਅ ਅਸੀਂ ਇੱਛਾ ਰੱਖਦੇ ਹਾਂ ਕਿ ਅੱਜ ਪ੍ਰਸ਼ਾਦੇ ਵਿਚ ਐਹ ਬਣਾਇਆ ਜੇ, ਪਰ ਮੁਰਦਿਆਂ ਦੇ ਖਾਣ ਦੀ ਭੁੱਖ, ਮੁਰਦਿਆਂ ਦੇ ਪਹਿਨਣ ਦੀ ਭੁੱਖ ਮਰ ਜਾਂਦੀ ਹੈ। ਜੇ ਸੇਵਾਦਾਰ ਬਣਨਾ ਹੀ ਹੈ ਤਾਂ ਮੁਰਦਾ ਬਣ ਜਾ। ਜਿਹੋ ਜਿਹਾ ਗੁਰੂ ਖਾਣ ਪਾਉਣ ਨੂੰ ਦੇਵੇ, ਉਹੋ ਪ੍ਰਵਾਨ ਕਰ। ਆਪਣੀ ਮੰਗ ਛੱਡ ਦੇ। ਸਤਿਗੁਰੂ ਕਹਿੰਦੇ ਹਨ ਕਿ ਜਿਹੜਾ ਮਨ ਹਜ਼ੂਰੀ ਵਿਚ ਨਹੀਂ ਟਿਕਦਾ, ਸਿਮਰਨ ਵਿਚ ਨਹੀਂ ਟਿੱਕਦਾ, ਬਾਣੀ ਵਿਚ ਨਹੀਂ ਟਿੱਕਦਾ, ਵਾਸ਼ਨਾਵਾਂ ਵੱਲ ਭੱਜਦਾ ਹੈ ਤਾਂ ਇਕ ਦਿਨ ਸੇਵਾ ਕਰਦਿਆਂ-ਕਰਦਿਆਂ ਅਚਨਚੇਤ ਅਜਿਹੀ ਘਟਨਾ ਵਾਪਰ ਜਾਏਗੀ ਕਿ ਇਹੋ ਜਿਹੀ ਹਜ਼ੂਰੀ ਦਾ ਅਨੰਦ ਮਾਣੇਂਗਾ ਕਿ ਪਰਤ ਕੇ ਸਾਰੀ ਜ਼ਿੰਦਗੀ ਕਿਤੇ ਵੀ ਚਲਾ ਜਾਈਂ, ਗੁਰੂ ਦੀ ਹਜ਼ੂਰੀ ਤੋਂ ਦੂਰ ਨਹੀਂ ਜਾਏਂਗਾ। ਬਚਨ ਕੀਤਾ-

*ਚੰਦਨ ਹੋਵੈ ਸਿੰਮਲਹੁ*

ਸਿੰਮਲ ਤੋਂ ਚੰਦਨ ਬਣ ਜਾਏਂਗਾ।

*ਫਲੁ ਵਾਸੁ ਹਜੂਰੀ।*

ਤੈਨੂੰ ਜਿਹੜਾ ਫਲ ਲੱਗੇਗਾ, ਗੁਰੂ ਦੀ ਹਜ਼ੂਰੀ ਦਾ ਲੱਗੇਗਾ। ਹਜ਼ੂਰੀ ਦਾ ਅਰਥ ਹੈ ਸਹੀ ਅਰਥਾਂ ਵਿਚ ਜਿਹੜੇ ਹਜ਼ੂਰ ਦੀ ਹਾਜ਼ਰੀ ਹੀ ਭਰਦੇ ਹਨ।

*ਪੀਰ ਮੁਰੀਦਾਂ ਪਿਰਹੜੀ ਗੁਰਮੁਖਿ ਮਤਿ ਪੂਰੀ॥ ੧੯॥*

(ਵਾਰ ੨੭, ਪ: ੧੯)

ਗੁਰੂ ਗੋਬਿੰਦ ਸਿੰਘ ਜੀ ਨੂੰ ਪੁੱਛਿਆ ਸੰਗਤ ਨੇ ਕਿ ਸੇਵਾ ਕਿਵੇਂ ਕਰੀਏ ? ਗੁਰਮੁਖੋ ! ਤੁਸੀਂ ਸਾਰੇ ਬੜੇ ਕਮਾਈਆਂ ਵਾਲੇ ਬੈਠੇ ਹੋ। ਦੂਸਰੀ ਬੇਨਤੀ, ਸੇਵਾ ਕਰਦਿਆਂ ਨੀਵੀਂ ਪਾ ਕੇ ਰੱਖੀਏ। ਹੱਥਾਂ ਨਾਲ ਤਾਂ ਮੈਲ ਲਾਉਂਦੇ ਪਏ ਹਾਂ, ਪਰ ਅੱਖਾਂ ਨਾਲ ਮੈਲ ਅੰਦਰ ਸੁੱਟੀ ਜਾਂਦੇ ਹਾਂ। ਉਹ ਸੇਵਾ ਸਫਲੀ ਨਹੀਂ ਹੁੰਦੀ। ਅੱਖਾਂ 'ਤੇ ਸੰਕੋਚ ਕਰੋ। ਹੱਥਾਂ ਨਾਲ ਸੇਵਾ ਕਰੋ ਤੇ ਜ਼ਬਾਨ ਨਾਲ ਬਾਣੀ ਪੜ੍ਹੋ। ਦੇਖੋ ਫਿਰ ਗੁਰੂ ਨਾਨਕ ਸਾਹਿਬ ਕਿਵੇਂ ਵਰਤਦੇ ਹਨ। ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਦੇਖੋ ਮੇਰਾ ਪਿਆਰਾ ਸਿੱਖ। ਉਹ ਸਭ ਤੋਂ ਪਿਆਰਾ ਹੈ। ਸੱਚੇ ਪਾਤਿਸ਼ਾਹ ! ਉਹਦੇ ਕੱਪੜੇ ਤਾਂ ਸਾਰੇ ਦਿਨ ਭਰੇ ਰਹਿੰਦੇ ਹਨ ਲੰਗਰ ਵਿਚ, ਜੋੜਿਆਂ ਵਿਚ। ਕਹਿਣ ਲੱਗੇ

ਤੁਹਾਨੂੰ ਲੱਗਦੇ ਹਨ ਭਰੇ ਹੋਏ, ਪਰ ਮੈਨੂੰ ਪੁੱਛ ਕੇ ਦੇਖੋ ਉਹਦੇ ਜੋੜਿਆਂ ਵਿਚ ਭਰੇ ਹੋਏ ਬਸਤਰ, ਲੰਗਰ ਵਿਚ ਭਰੇ ਹੋਏ ਕੱਪੜੇ ਜਿਹੜੀ ਜਿੱਤ ਦੀ ਨਿਸ਼ਾਨੀ ਹੈ। ਕੇਸਰ ਦੇ ਛਿੱਟੇ ਹਨ। ਮੈਂ ਉਸਦੇ ਅਧੀਨ ਹਾਂ ਜਿਹੜਾ ਕਰਨੀ ਉੱਚੀ ਕਰੇ ਤੇ ਮਨ ਨੂੰ ਨੀਵਾਂ ਰੱਖੇ। ਇਹ ਹੈ ਗੁਰਮੁਖੋ ਸੇਵਾ, ਫਿਰ ਸੱਚੇ ਪਾਤਿਸ਼ਾਹ! ਹੱਥਾਂ ਨਾਲ ਸੇਵਾ ਤੇ ਮੂੰਹ ਨਾਲ ਗੁਰੂ, ਫਿਰ ਪਤਾ ਕਿਵੇਂ ਲਗੇਗਾ ਕਿ ਸਤਿਗੁਰੂ ਦੀ ਸੇਵਾ ਸਫਲ ਹੈ। ਗੁਰੂ ਜੀ ਕਹਿਣ ਲੱਗੇ-

*ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥*

ਫਿਰ ਗੁਰਮੁਖਾ! ਬੋਲਣ ਦੀ ਲੋੜ ਕੋਈ ਨਹੀਂ।

*ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ॥*
*ਬੰਧਨ ਤੋੜੈ ਮੁਕਤਿ ਹੋਇ ਸਚੇ ਰਹੈ ਸਮਾਇ॥*

(ਅੰਗ ੬੪੪)

*ਗੁਰ ਸੇਵਾ ਤੇ ਸੁਖੁ ਊਪਜੈ ਫਿਰਿ ਦੁਖੁ ਨ ਲਗੈ ਆਇ॥*
*ਜੰਮਣੁ ਮਰਣਾ ਮਿਟਿ ਗਇਆ ਕਾਲੈ ਕਾ ਕਿਛੁ ਨ ਬਸਾਇ॥*

(ਅੰਗ ੬੫੧)

ਪਿਆਰਿਓ!

*ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ॥*

ਗੁਰੂ ਮੰਨ ਜਾਏ, ਜੋੜਿਆਂ ਵਿਚ ਮੰਨ ਜਾਏ, ਕੱਪੜਿਆਂ ਵਿਚ ਮੰਨ ਜਾਏ, ਬਾਣੀ ਪੜ੍ਹਨ ਵਿਚ ਮੰਨ ਜਾਏ, ਗੱਲ ਤਾਂ ਗੁਰੂ ਨੂੰ ਮਨਾਉਣ ਦੀ ਹੈ।

*ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ॥*

ਗੁਰੂ ਮੰਨਿਆ ਤੇ ਨਾਲ ਪਾਪ ਖ਼ਤਮ।

*ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ॥*

ਕਹਿਣ ਲੱਗੇ,

*ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿਨ ਚੜੀ ਚਵਗਣਿ ਵੰਨੇ॥*

ਉਹਨਾਂ ਨੂੰ ਚਾਰ ਗੁਣਾ ਹੋਰ ਬਖ਼ਸ਼ਿਸ਼ਾਂ ਮਿਲ ਗਈਆਂ।

*ਇਹ ਚਾਲ ਨਿਰਾਲੀ ਗੁਰਮੁਖੀ*

ਕੋਈ ਟਾਵਾਂ-ਟਾਵਾਂ ਗੁਰਮੁਖ ਇਸ ਚਾਲ 'ਤੇ ਚੱਲਦਾ ਹੈ।

*ਇਹ ਚਾਲ ਨਿਰਾਲੀ ਗੁਰਮੁਖੀ ਗੁਰ ਦੀਖਿਆ ਸੁਣਿ ਮਨੁ ਭਿੰਨੇ॥*

(ਅੰਗ ੩੧੪)

ਸੇਵਾਦਾਰ ਦਾ ਮਨ ਇਕ ਦਿਨ ਭਿੱਜ ਜਾਏ। ਮੇਰੇ ਬਾਬੇ ਨਾਨਕ ਨੇ ਸੇਵਾ ਕੀਤੀ। ਦੇਖੋ

ਬਾਣੀ ਵਿਚ ਸਫਲ ਸੇਵਕ ਤੇ ਅਸਫਲ ਸੇਵਕ, ਦੋਨਾਂ ਦੀ ਪਰਿਭਾਸ਼ਾ ਹੈ। ਸਫਲ ਤੇ ਅਸਫਲ ਸੇਵਕ। ਸਫਲ ਸੇਵਕ ਹੈ-

*ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ॥*
*ਹੁਰਮਤਿ ਤਿਸ ਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ॥*

(ਆਸਾ ਦੀ ਵਾਰ)

ਅਸਫਲ ਕਿਹੜਾ ਹੈ-

*ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥*
*ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥*

(ਆਸਾ ਦੀ ਵਾਰ)

ਉਹ ਸੇਵਾ ਨਿਹਫਲ ਹੋ ਗਈ। ਹਜ਼ੂਰ ਗੁਰੂ ਨਾਨਕ ਸਾਹਿਬ ਨੇ ਸੇਵਾ ਲਈ ਇਕ ਅੰਮ੍ਰਿਤ ਬਚਨ ਦੀ ਉਦਾਹਰਣ ਦਿੱਤੀ ਹੈ। ਉਹ ਮਾਰੂ ਰਾਗ ਦਾ ਸ਼ਬਦ ਹੈ। ਸੇਵਾ ਕਰਕੇ ਵੀ ਕਹਿੰਦੇ ਹਨ ਕਿ ਮੈਨੂੰ ਬਖ਼ਸ਼ ਲਈਂ, ਤੇਰੇ ਘਰ ਦਾ ਖਾਂਦਾ ਰਿਹਾ ਹਾਂ, ਪਰ ਓਨੀ ਸੇਵਾ ਕਰ ਨਹੀਂ ਸਕਿਆ। ਸਤਿਗੁਰੂ ਕਿਰਪਾ ਕਰੇ, ਉਸ ਸ਼ਬਦ ਨੂੰ ਕਮਾ ਸਕੀਏ।

*ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥*
*ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥ ੧॥*
*ਤੇਰੇ ਲਾਲੇ ਕਿਆ ਚਤੁਰਾਈ॥*
*ਸਾਹਿਬ ਕਾ ਹੁਕਮੁ ਨਾ ਕਰਣਾ ਜਾਈ॥ ੧॥ ਰਹਾਉ॥*
*ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ॥*
*ਲਾਲੀ ਨਾਚੈ ਲਾਲਾ ਗਾਵੈ ਭਗਤ ਕਰਉ ਤੇਰੀ ਰਾਇਆ॥ ੨॥*
*ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ॥*
*ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ॥ ੩॥*

ਇੰਨੀ ਸੇਵਾ ਕਰਕੇ ਇਹ ਕਹਿ ਦੇਂਦੇ ਹਨ ਕਿ ਇਤਨੇ ਦਿਨ ਝਾੜੂ ਲਾਇਆ, ਇਤਨੇ ਦਿਨ ਭਾਂਡੇ ਮਾਂਜੇ, ਗੁਰੂ ਨੇ ਸਾਨੂੰ ਕੀ ਦਿੱਤਾ।

*ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ॥*
*ਆਦਿ ਜੁਗਾਦਿ ਦਇਆਪਤਿ ਦਾਤਾ ਤੁਧੁ ਵਿਣੁ ਮੁਕਤਿ ਨ ਪਾਈ॥ ੪॥*

(ਅੰਗ ੯੯੧)

ਤੇਰੇ ਘਰ ਦਾ ਲੂਣ ਖਾ ਕੇ ਹਰਾਮ ਕਰ ਗਿਆ। ਇਸ ਲਾਲੇ ਗੋਲੇ ਨੂੰ ਬਖ਼ਸ਼ ਦੇਵੀਂ। ਧੰਨ ਗੁਰੂ ਅਰਜਨ ਸਾਹਿਬ ਜੀ ਦੇ ਸ੍ਰੀ ਰਾਗ ਵਿਚ ਰਹਾਉ ਦੇ ਬਚਨ ਹਨ-

*ਭਾਈ ਰੇ ਸਾਚੀ ਸਤਿਗੁਰੂ ਸੇਵ॥*

(ਅੰਗ ੫੩)

ਮੇਰੇ ਵੀਰ, ਸਤਿਗੁਰੂ ਦੀ ਸੇਵਾ ਕਦੀ ਨਿਖੁੱਟਦੀ ਨਹੀਂ, ਸੱਚੀ ਹੈ। ਇਹ ਕਦੀ ਵੀ ਬਿਨਸ਼ਦੀ ਨਹੀਂ। ਭਾਈ ਰੇ, ਇਹ ਦਰਗਾਹ ਤੱਕ ਚੱਲਦੀ ਹੈ।

*ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ॥*

*ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ॥*

(ਕੀਰਤਨ ਸੋਹਿਲਾ)

ਗੁਰੂ ਦੀ ਸੇਵਾ ਸੱਚੀ ਹੈ।

*ਸਤਿਗੁਰ ਤੁਠੈ ਪਾਈਐ*

ਪਰ ਪਿਆਰਿਉ ! ਇਹ ਗੁਰੂ ਤਰੁੱਠੇ ਤੇ ਅੰਦਰ ਬਿਰਤੀ ਬਣਦੀ ਹੈ। ਜਿਨ੍ਹਾਂ 'ਤੇ ਗੁਰੂ ਬਹੁਤ ਪ੍ਰਸੰਨ ਹੋਣ, ਉਹਨਾਂ ਨੂੰ ਸੇਵਾ ਦੀ ਦਾਤ ਬਖ਼ਸ਼ਦੇ ਹਨ।

*ਪੂਰਨ ਅਲਖ ਅਭੇਵ॥*

ਜਿਥੇ ਸੇਵਾ ਮਿਲਦੀ ਹੈ। ਸੇਵਾ ਕਰਨ ਵਾਲੇ ਨੂੰ ਇਕ ਦਿਨ ਨਾ ਲਖਿਆ ਜਾਣ ਵਾਲਾ ਤੇ ਜਿਸ ਦਾ ਭੇਦ ਕਿਸੇ ਨੇ ਨਹੀਂ ਪਾਇਆ, ਉਸ ਪੂਰਨ ਪਾਰਬ੍ਰਹਮ ਦੀ ਪ੍ਰਾਪਤੀ ਹੁੰਦੀ ਹੈ। ਸ਼ਬਦ ਦੇ ਅਰੰਭਕ ਬਚਨ ਹਨ-

*ਸੰਤ ਜਨਹੁ ਸੁਣਿ ਭਾਈਹੋ*

ਹੇ ਸੰਤ ਜਨੋਂ ! ਹੇ ਭਰਾਵੋ !

*ਛੂਟਨੁ ਸਾਚੈ ਨਾਇ॥*

ਉਤਨੀ ਦੇਰ ਤੱਕ ਬੰਦ ਖਲਾਸੀ ਨਹੀਂ ਹੋਣੀ, ਮਾਇਆ ਦੇ ਬੰਧਨ ਟੁੱਟਣੇ ਨਹੀਂ, ਜਿੰਨੀ ਦੇਰ ਤੱਕ ਸੇਵਾ ਦੇ ਨਾਲ ਨਾਲ ਸੱਚੇ ਨਾਮ ਨਾਲ ਨਹੀਂ ਜੁੜਨਾ।

*ਗੁਰ ਕੇ ਚਰਣ ਸਰੇਵਣੇ*

ਗੁਰੂ ਦੇ ਚਰਨਾਂ ਦੀ ਸੇਵਾ ਕਰੋ।

*ਤੀਰਥ ਹਰਿ ਕਾ ਨਾਉ॥*

ਚੇਤੇ ਰੱਖੀਂ, ਸੇਵਾ ਕਰਦਿਆਂ ਕਰਦਿਆਂ ਨਾਮ ਜਪੇਂਗਾ ਤਾਂ ਲੋਕ ਕਹਿਣਗੇ, ਮਿੱਟੀ ਨਾਲ ਭਰਿਆ ਹੈ, ਪਰ ਨਹੀਂ, ਉਹ ਮਿੱਟੀ ਵੀ ਸਰੋਵਰ ਬਣ ਕੇ ਤੇਰੇ ਅੰਦਰ ਦੀ ਮਿੱਟੀ ਧੋ ਦੇਵੇਗੀ। ਤੀਰਥ ਦਾ ਅਰਥ ਹੈ ਪਵਿੱਤਰ ਕਰਨ ਵਾਲਾ, ਤੇਰਾ ਅੰਦਰ ਪਵਿੱਤਰ ਕਰ ਦੇਵੇਗਾ।

*ਆਗੈ ਦਰਗਹਿ ਮੰਨੀਅਹਿ*

ਇਕੱਲੀ ਇਥੇ ਨਹੀਂ, ਸੇਵਾ ਕਰਨ ਵਾਲਾ, ਸਿਮਰਨ ਕਰਨ ਵਾਲਾ, ਰੱਬ ਦੀ ਦਰਗਾਹ ਵਿਚ ਵੀ ਉਸਨੂੰ ਆਦਰ ਮਿਲੇਗਾ। ਉਸਦੀ ਮੰਨੀ ਜਾਏਗੀ। ਉਸਦੀ ਗੱਲ ਕੋਈ ਮੋੜੇਗਾ ਨਹੀਂ। ਉਸ ਨੂੰ-

*ਰੇ ਰੇ ਦਰਗਹ ਕਹੈ ਨ ਕੋਊ॥*

(ਅੰਗ ੨੫੨)

ਆਮ ਤੌਰ 'ਤੇ ਜਿਸ ਬੰਦੇ ਦੀ ਮੁਕਤੀ ਨਾ ਹੋਵੇ, ਉਸਨੂੰ ਸ਼ਬਦ ਉਏ ਕਰਕੇ ਬੋਲਦੇ ਹਾਂ। ਉਸਨੂੰ ਰੇ-ਰੇ ਸ਼ਬਦ ਬੋਲਿਆ ਜਾਂਦਾ ਸੀ। ਗੁਰੂ ਜੀ ਕਹਿੰਦੇ ਹਨ ਕਿ ਪ੍ਰਮਾਤਮਾ ਦੀ ਦਰਗਾਹ ਵਿਚ ਕਿਸੇ ਦੀ ਜੁਰਅੱਤ ਨਹੀਂ ਤੈਨੂੰ ਰੇ-ਰੇ ਕਹਿ ਕੇ ਬੁਲਾ ਸਕੇ। ਤੂੰ ਸ਼ਬਦ ਤੇ ਸੇਵਾ ਦੀ ਕਮਾਈ ਕਰੀਂ, ਤੇਰਾ ਉਥੇ ਵੀ ਆਦਰ-ਮਾਨ ਹੋਵੇਗਾ। ਹਜ਼ੂਰ ਕਹਿੰਦੇ ਹਨ-

*ਰੇ ਰੇ ਦਰਗਹ ਕਹੈ ਨਾ ਕੋਊ॥*
*ਆਉ ਬੈਠੁ ਆਦਰੁ ਸੁਭ ਦੇਊ॥*

(ਅੰਗ ੨੫੨)

ਤੈਨੂੰ ਆਦਰ ਮਿਲੇਗਾ। ਹਜ਼ੂਰ ਫ਼ਰਮਾਂਦੇ ਹਨ-

*ਮੰਨੈ ਪਾਵਹਿ ਮੋਖੁ ਦੁਆਰੁ॥*
*ਮੰਨੈ ਪਰਵਾਰੈ ਸਾਧਾਰੁ॥*
*ਮੰਨੈ ਤਰੈ ਤਾਰੇ ਗੁਰੁ ਸਿਖ॥*
*ਮੰਨੈ ਨਾਨਕ ਭਵਹਿ ਨ ਭਿਖ॥*

(ਜਪੁਜੀ ਸਾਹਿਬ)

ਤੇਰੀ ਮੁਥਾਜੀ ਮੁੱਕ ਜਾਏਗੀ। ਸਾਹਿਬ ਕਹਿੰਦੇ ਹਨ-

*ਆਗੈ ਦਰਗਹਿ ਮੰਨੀਅਹਿ*

ਸੇਵਾ ਕਰਨ ਵਾਲੇ ਨੂੰ

*ਮਿਲੈ ਨਿਥਾਵੇ ਥਾਉ॥ ੧॥*

ਜਿਸਨੂੰ ਥਾਂ ਨਹੀਂ ਸੀ ਮਿਲਦੀ, ਉਸ ਨਿਥਾਵੇਂ ਨੂੰ ਸੇਵਾ ਕਰ-ਕਰ ਥਾਂ ਮਿਲ ਗਈ। ਉਸਨੂੰ ਟਿਕਾਣਾ ਮਿਲ ਗਿਆ ਤੇ ਉਹ ਥਾਂ ਪਤਾ ਹੈ ਕਿਥੇ ਮਿਲੀ ? ਅਸਲ ਵਿਚ ਇਸ ਜਿੰਦ ਨੂੰ ਜਿਸ ਦਿਨ ਰੱਬ ਦੇ ਘਰ ਥਾਂ ਮਿਲ ਜਾਏ, ਉਸ ਦਿਨ ਸਮਝਾਂਗੇ ਨਿਥਾਵੇਂ ਨੂੰ ਥਾਂ ਮਿਲ ਗਈ। ਗੁਰੂ ਸਾਹਿਬ ਨੇ ਅੰਮ੍ਰਿਤ ਬਾਣੀ ਵਿਚ ਕਿਰਪਾ ਕੀਤੀ ਹੈ। ਸਤਿਗੁਰੂ ਸੱਚੇ ਪਾਤਿਸ਼ਾਹ ! ਇਹ ਸੇਵਾ, ਇਹ ਸਿਮਰਨ ਕਿਥੋਂ ਚਾਅ ਬਣੇਗਾ। ਕਹਿਣ ਲੱਗੇ-

*ਸਤਿਗੁਰ ਵਿਟਹੁ ਵਾਰਿਆ*

ਆਪਣੇ ਗੁਰੂ ਤੋਂ ਕੁਰਬਾਨ ਜਾਂਦਾ ਹਾਂ

*ਜਿਨਿ ਦਿਤਾ ਸਚੁ ਨਾਉ॥*

(ਅੰਗ ੫੩)

ਜਿਸ ਨੇ ਤਰੁੱਠ ਕੇ ਨਾਮ ਮੈਨੂੰ ਦੇ ਦਿੱਤਾ, ਜਿਸ ਨੇ ਸਤਿਨਾਮ ਵਾਹਿਗੁਰੂ ਦੇ ਦਿੱਤਾ। ਤੇ ਜਦੋਂ ਗੁਰੂ ਨਾਮ ਦੇਂਦੇ ਹਨ, ਉਦੋਂ ਇਹਦੀ ਕੀਮਤ ਨਹੀਂ ਮੰਗਦੇ। ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਨੂੰ ਜਦੋਂ ਨਾਮ ਮਿਲਿਆ ਤਾਂ ਉਹਨਾਂ ਨੇ ਪ੍ਰੇਮ ਨਾਲ ਭਿੱਜ ਕੇ ਬਚਨ ਕਹੇ-

*ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ॥*
*ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ॥*

(ਅੰਗ ੬੯੬)

ਰਿਣ ਦਾ ਅਰਥ ਹੁੰਦਾ ਹੈ ਕਰਜ਼ਾ। ਬਾਹਰ ਦਾ ਕਰਜ਼ਾ ਦੇਣਾ ਹੋਵੇ ਤਾਂ ਸਾਨੂੰ ਰਾਤ ਨੀਂਦ ਨਹੀਂ ਪੈਂਦੀ ਅਤੇ ਜਿਹੜੇ ਕਈ ਜਨਮ ਤੋਂ ਰੱਬ ਦੀਆਂ ਦਾਤਾਂ ਦਾ ਕਰਜ਼ਾ ਚੁੱਕੀ ਫਿਰਦੇ ਹਨ, ਉਹਨਾਂ ਨੂੰ ਨੀਂਦ ਕਿਥੇ ਪਵੇਗੀ। ਉਹ ਕਰਜ਼ਾ ਸਾਡੀ ਕਮਾਈ ਨਾਲ ਨਹੀਂ ਲੱਥਣਾ। ਉਹ ਇਕੋ ਹੀ ਹੀਰਾ ਗੁਰੂ ਦੇ ਦੇਵੇ ਤਾਂ ਸਾਰੇ ਕਰਜ਼ੇ ਲਹਿ ਜਾਂਦੇ ਹਨ। ਕਹਿੰਦੇ ਹਨ, ਇਹੋ ਜਿਹਾ ਹੀਰਾ ਦੇ ਦਿੱਤਾ

*ਅਨਦਿਨੁ ਸਚੁ ਸਲਾਹਣਾ*

ਜਿਥੇ ਜਾਂਦਾ ਹੈ, ਬਸ ਉਹੀ ਚੇਤੇ ਆਈ ਜਾਂਦਾ ਹੈ। ਉਹ ਘਰ ਨਹੀਂ ਰੱਖਿਆ ਜਾ ਸਕਦਾ। ਉਹ ਨਾਲ ਹੀ ਜਿੰਦ ਦੇ ਰਹਿੰਦਾ ਹੈ।

*ਅਨਦਿਨੁ ਸਚੁ ਸਲਾਹਣਾ*

ਫਿਰ ਉਹ ਦਿਨ ਰਾਤ ਸਲਾਹੀ ਜਾਂਦਾ ਹੈ-

*ਸਚੇ ਕੇ ਗੁਣ ਗਾਉ॥*

ਕਹਿੰਦੇ ਹਨ, ਹੁਣ ਸੱਚੇ ਦੇ ਹੀ ਗੁਣ ਗਾਈਂ। ਹੁਣ ਇਥੋਂ ਤੱਕ ਨਾਮ ਰਚ ਗਿਆ ਕਿ-ਖਾਂਦਿਆਂ ਵੀ ਰੱਬ ਚੇਤੇ, ਖਾਣੇ ਵਿਚ ਸੱਚ ਬਣ ਗਿਆ। ਪਾਉਣਾ ਵੀ ਸੱਚ ਹੋ ਗਿਆ।

*ਸਚੁ ਖਾਣਾ ਸਚੁ ਪੈਨਣਾ ਸਚੇ ਸਾਚਾ ਨਾਉ॥ ੨॥*

ਸੱਚੇ ਦਾ ਨਾਮ ਖਾਂਦਿਆਂ ਪੀਂਦਿਆਂ, ਪਹਿਨਦਿਆਂ ਕਦੀ ਨਹੀਂ ਭੁੱਲਦਾ। ਸੱਚੇ ਪਾਤਿਸ਼ਾਹ ਕਹਿੰਦੇ ਹਨ-

*ਸਾਸਿ ਗਿਰਾਸਿ ਨ ਵਿਸਰੈ*

ਸਾਹ ਅੰਦਰ ਬਾਹਰ ਜਾਂਦਾ ਰੱਬ ਹੀ ਨਹੀਂ ਭੁੱਲਦਾ। ਹੁਣ ਅਸੀਂ ਸੁਆਸਾਂ ਨਾਲ ਵੀ ਨਾਮ ਜੱਪਦੇ ਹਾਂ। ਗੁਰਮੁਖੋ ! ਅਭਿਆਸ ਕਰਨ ਵਾਲੇ ਦੱਸਦੇ ਹਨ ਕਿ ਕਈ ਵਾਰੀ ਇਕ ਸਾਹ

ਦੇ ਵਿਚੋਂ ਵਾਹਿਗੁਰੂ ਵਾਹਿਗੁਰੂ ਨਿਕਲ ਜਾਂਦਾ ਹੈ, ਸਾਹ ਦੀ ਵੀ ਗੱਲ ਨਹੀਂ ਰਹਿ ਜਾਂਦੀ। ਸਾਸਿ ਗਿਰਾਸਿ ਵਾਹਿਗੁਰੂ ਵਾਹਿਗੁਰੂ ਕਰਦੇ ਉਹ ਠੀਕ ਹੈ, ਅੰਦਰੋਂ ਜੁੜੇ ਹੋਏ ਜਿਹੜੇ ਹਨ, ਇਕ ਸਾਹ ਵਿਚ ਪਤਾ ਨਹੀਂ ਕਿੰਨੀ ਵਾਰ ਕਹਿ ਜਾਂਦੇ ਹਨ। ਉਥੇ ਸਾਹ ਇਕ ਵਾਰ ਹੁੰਦਾ ਹੈ ਤੇ ਨਾਮ ਸੈਂਕੜੇ ਵਾਰੀ ਬਣ ਜਾਂਦਾ ਹੈ।

*ਸਾਸਿ ਗਿਰਾਸਿ ਨ ਵਿਸਰੈ*

ਹੇ ਸੱਚੇ ਪਾਤਿਸ਼ਾਹ! ਕਿਉਂ ਨਹੀਂ ਜੇ ਵਿਸਰਦਾ? ਕਹਿਣ ਲੱਗੇ-

*ਸਫਲੁ ਮੂਰਤਿ ਗੁਰੁ ਆਪਿ॥*

ਸਫਲ ਫਲ ਸਹਿਤ, ਮੂਰਤਿ ਦਾ ਅਰਥ ਹੈ ਤਸਵੀਰ, ਗੁਰੂ ਦੇ ਦਰਸ਼ਨ, ਮੇਰੇ ਗੁਰੂ ਦਾ ਦਰਸ਼ਨ ਕਦੀ ਵੀ ਨਿਹਫਲ ਨਹੀਂ, ਜਦੋਂ ਵੀ ਵੇਖਿਆ-

*ਸਫਲੁ ਮੂਰਤਿ ਗੁਰੁ ਆਪਿ॥*

ਫਿਰ ਗੁਰੂ ਦੇ ਸ਼ੁਕਰ ਵਿਚ ਸਾਨੂੰ ਲੈ ਗਏ। ਕਹਿਣ ਲੱਗੇ, ਜੇ ਸੇਵਾ ਕਰਨੀ ਹੈ, ਜੇ ਸਿਮਰਨ ਕਰਨਾ ਹੈ ਤਾਂ ਸੇਵਾ ਕਰਕੇ ਫਿਰ ਕਹਿ ਦੇ ਕਿ-

*ਗੁਰ ਜੇਵਡੁ ਅਵਰੁ ਨ ਦਿਸਈ*

ਹੇ ਧੰਨ ਗੁਰੂ ਸੱਚੇ ਪਾਤਿਸ਼ਾਹ! ਤੇਰੇ ਵਰਗਾ ਹੋਰ ਕੋਈ ਨਹੀਂ ਦਿੱਸਦਾ। ਗ਼ਰੀਬਾਂ ਅਨਾਥਾਂ ਦਾ ਮਾਣ ਬਣ ਕੇ ਸੇਵਾ ਦੇ ਦਿੱਤੀ, ਸਿਮਰਨ ਦੇ ਦਿੱਤਾ, ਨਾਮ ਦੇ ਦਿੱਤਾ, ਕਦੀ ਨਹੀਂ ਭੁੱਲਦਾ। ਉਹ ਚੀਜ਼ਾਂ ਦਿੱਤੀਆਂ ਜਿਨ੍ਹਾਂ ਦੀ ਕੀਮਤ ਹੀ ਕੋਈ ਨਹੀਂ। ਗੁਰੂ ਜੀ ਕਹਿ ਰਹੇ ਹਨ-

*ਗੁਰ ਜੇਵਡੁ ਅਵਰੁ ਨ ਦਿਸਈ ਆਠ ਪਹਰ ਤਿਸੁ ਜਾਪਿ॥*

ਫਿਰ ਗੁਰੂ ਵਰਗਾ ਕੋਈ ਨਹੀਂ। ਇਹਦੇ ਸ਼ੁਕਰਾਨੇ ਵਿਚ ਜੁੜ ਜਾ। ਅਗਲਾ ਬਚਨ ਹੈ-

*ਨਦਰਿ ਕਰੇ ਤਾ ਪਾਈਐ ਸਚੁ ਨਾਮੁ ਗੁਣਤਾਸਿ॥ ੩॥*

ਜਿਹਦੇ 'ਤੇ ਨਦਰਿ ਕਰਦਾ ਹੈ, ਉਹਨਾਂ ਨੂੰ ਗੁਣਾਂ ਦਾ ਖ਼ਜ਼ਾਨਾ, ਪ੍ਰਮੇਸ਼ਵਰ ਜੀ ਮਿਲਦੇ ਹਨ। ਅਖ਼ੀਰਲਾ ਪਦਾ ਕਹਿੰਦੇ ਹਨ ਕਿ ਤਿੰਨ ਦਿਨ ਹੋ ਗਏ ਅਸੀਂ ਗੁਰੂ ਦੀ ਉਪਮਾ ਹੀ ਪੜ੍ਹਦੇ ਹਾਂ। ਅਖ਼ੀਰਲੀ ਤੁੱਕ ਇਹ ਕਹੀ-

*ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ॥*

ਗੁਰੂ ਤੇ ਰੱਬ ਦੋ ਨਹੀਂ, ਇਕ ਹਨ। ਇਹ ਅਕਾਰ ਇਸ ਕਰਕੇ ਬਣਾ ਕੇ ਆਏ ਮਨਾ ਤੈਨੂੰ ਸਮਝਾਉਣ ਲਈ। ਤੈਨੂੰ ਸਮਝ ਨਹੀਂ ਸੀ ਪੈਣੀ ਤਾਂ ਹੀ ਸਾਹਿਬ ਨੇ ਕਿਹਾ-

*ਸਤਿਗੁਰੁ ਮੇਰਾ ਸਦਾ ਸਦਾ*

ਗੁਰੂ ਨਾਨਕ ਸਾਹਿਬ 1469 ਨੂੰ ਆਏ ਤੇ 1539 ਨੂੰ ਤੁਰ ਗਏ। ਜਿਹੜੇ ਆਤਮਿਕ ਜੀਵਨ ਜਿਊਂਦੇ ਹਨ, ਗੁਰੂ ਨਾਨਕ ਸਾਹਿਬ ਨਹੀਂ ਗਏ। ਭੁਲੇਖੇ ਨੂੰ ਮਨ ਵਿਚੋਂ ਕੱਢ ਦੇਈਏ ਕਿ ਗੁਰੂ ਰਾਮਦਾਸ ਚੱਲੇ ਗਏ। ਗੁਰੂ ਗੋਬਿੰਦ ਸਿੰਘ ਜੀ ਚਲੇ ਗਏ। ਤੁਸੀਂ ਇਸ ਢੰਗ ਨਾਲ ਲਉ ਕਿ ਪ੍ਰਮੇਸ਼ਵਰ ਹੈ, ਰੱਬ ਹੈ, ਰੱਬ ਕਿਤੇ ਜਾਂਦਾ ਹੈ ? ਗੁਰੂ ਸਾਹਿਬ ਨੇ ਬਾਣੀ ਵਿਚ ਕਿਹਾ ਹੈ-

*ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ॥*

(ਅੰਗ ੭੫੯)

ਉਹ ਅਬਿਆਸੀ ਪੁਰਖ ਹੈ-

*ਸਭ ਮਹਿ ਰਹਿਆ ਸਮਾਇ॥*

ਵਾਹਿਗੁਰੂ ਅੱਜ ਵੀ ਹਨ। ਹੁਣ ਗੁਰੂ ਸਾਹਿਬ ਦੇ ਦਰਸ਼ਨ ਕਰਨੇ ਹੋਣ ਤਾਂ ਕਿਥੋਂ ਕਰੀਏ ? ਗੁਰਮੁਖੋ ! ਬਾਣੀ ਵਿਚੋਂ ਕਰੋ ਦਰਸ਼ਨ।

*ਜਿਨ ਕਉ ਪੂਰਬਿ ਲਿਖਿਆ*

ਜਿੰਨ੍ਹਾਂ ਦੇ ਮਸਤਿਕ 'ਤੇ ਪੂਰਬਲੇ ਲੇਖ ਲਿਖੇ ਹਨ,

*ਸੇਈ ਨਾਮੁ ਧਿਆਇ॥*

ਉਹ ਵਾਹਿਗੁਰੂ ਵਾਹਿਗੁਰੂ ਧਿਆਉਂਦੇ ਹਨ, ਉਹ ਸਿਮਰਨ ਕਰਦੇ ਹਨ-

*ਨਾਨਕ ਗੁਰ ਸਰਣਾਗਤੀ*

ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਗੁਰੂ ਦੇ ਚਰਣ ਸ਼ਰਨ ਵਿਚ ਚੱਲ ਗਏ।

*ਮਰੈ ਨ ਆਵੈ ਜਾਇ॥ ੪॥*

ਜਿਹੜਾ ਸ਼ਰਨ ਵਿਚ ਚਲਾ ਗਿਆ, ਨਾ ਉਹ ਮਰਦਾ ਹੈ, ਨਾ ਉਹ ਜੰਮਦਾ ਹੈ, ਨਾ ਉਹ ਆਉਂਦਾ ਹੈ, ਨਾ ਉਹ ਜਾਂਦਾ ਹੈ। ਸਦੀਵ ਕਾਲ ਲਈ ਜੁੜ ਜਾਂਦਾ ਹੈ। ਆਉ ਗੁਰਮੁਖੋ ! ਸੇਵਾ ਵਾਲਾ ਪੱਖ ਆਪਾਂ ਵੀ ਲਈਏ, ਪਰ ਮੈਂ ਇਕ ਬੇਨਤੀ ਕਰਾਂ, ਸੇਵਾ ਦਾ ਮੁੱਲ ਨਾ ਪਵਾਉ। ਦੇਖੋ ਗੁਰੂ ਨਾਨਕ ਬੈਠਾ ਹੋਵੇਗਾ ਕਿਸੇ ਜੋੜੇ ਝਾੜਨ ਵਾਲੇ ਕੋਲ, ਜਿਸ ਨੂੰ ਕੋਈ ਨਹੀਂ ਜਾਣਦਾ ਹੋਵੇਗਾ। ਸੇਵਾ ਕਰੀਏ। ਗੁਰੂ ਦੇ ਘਰ ਵਿਚ ਹਾਜ਼ਰੀ ਤਾਂ ਲੱਗੇਗੀ ਜੇ ਮਨੌਤ ਨੂੰ ਛੱਡਾਂਗੇ। ਧੰਨ ਗੁਰੂ ਨਾਨਕ ਸਾਹਿਬ ਨੇ ਸੇਵਾਦਾਰ ਦੀ ਇਕ ਪਉੜੀ ਕਹੀ ਹੈ-

*ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ॥*
*ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥*
*ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥*
*ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥*

ਇਕ ਦਿਨ ਸੇਵਾ ਕਰਨ ਵਾਲਾ-

*ਵਡਿਆਈ ਵਡਾ ਪਾਇਆ॥*

(ਆਸਾ ਦੀ ਵਾਰ)

ਆਉ ਕਰੋ ਕਿਰਪਾ। ਭੁੱਲ ਚੁੱਕ ਦੀ ਖਿਮਾ ਬਖ਼ਸ਼ਿਆ ਜੇ। ਏਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਹਮਰੋ ਕਰਤਾ ਰਾਮੁ ਸਨੇਹੀ

ਧਨਾਸਰੀ ਬਾਣੀ ਭਗਤ ਨਾਮਦੇਵ ਜੀ ਕੀ

ੴ ਸਤਿਗੁਰ ਪ੍ਰਸਾਦਿ॥

*ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ॥*
*ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ॥ ੧॥*
*ਹਮਰੋ ਕਰਤਾ ਰਾਮੁ ਸਨੇਹੀ॥*
*ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ॥ ੧॥ ਰਹਾਉ॥*
*ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ॥*
*ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝਨ ਖਾਈ॥ ੨॥*
*ਸਰਬ ਸੋੁਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ॥*
*ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ॥ ੩॥*
*ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ॥*
*ਕ੍ਰਿਪਾ ਕਰੀ ਜਨ ਅਪੁਨੇ ਊਪਰ ਨਾਮਦੇਉ ਹਰਿ ਗੁਨ ਗਾਏ॥ ੪॥ ੧॥*

(ਅੰਗ ੬੯੨)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸਨਮਾਨ ਯੋਗ ਸਾਧ ਸੰਗਤਿ ਜੀ ! ਅੱਜ ਤਿੰਨ ਪੁਰਬ ਮਨਾਉਣ ਲਈ ਆਪ ਜੀ ਇਕੱਤਰ ਹੋਏ ਹੋ। ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਗੱਦੀ ਪੁਰਬ ਹੈ, ਅਸ਼ਟਮ ਬਲਬੀਰਾ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਅੱਜ ਦੇ ਦਿਨ ਕੀਰਤਪੁਰ ਸਾਹਿਬ ਦੀ ਧਰਤੀ 'ਤੇ ਗੁਰਗੱਦੀ 'ਤੇ ਬਿਰਾਜਮਾਨ ਹੋਏ ਤੇ ਮੇਰੇ ਸੱਤਵੇਂ ਗੁਰੂ ਧੰਨ ਗੁਰੂ ਹਰਿਰਾਇ ਸਾਹਿਬ ਜੀ ਦਾ ਪ੍ਰਭ-ਪੁਰ-ਪਿਆਣਾ ਦਿਵਸ ਹੈ। ਧੰਨ ਗੁਰੂ ਹਰਿਗੋਬਿੰਦ ਸਾਹਿਬ ਸੱਚੀ ਸਰਕਾਰ ਉਹਨਾਂ ਦੇ ਘਰ ਪੰਜ ਸਪੁੱਤਰ ਤੇ ਇਕ ਸਪੁੱਤਰੀ ਹੈ— ਬਾਬਾ ਗੁਰਦਿੱਤਾ ਜੀ, ਬਾਬਾ ਅਟੱਲ ਰਾਏ ਜੀ, ਬਾਬਾ ਸੂਰਜ ਮੱਲ ਜੀ, ਬਾਬਾ ਅਣੀ ਰਾਏ ਜੀ ਤੇ ਸਭ ਤੋਂ ਛੋਟੇ ਹਨ ਗੁਰੂ ਤੇਗ਼ ਬਹਾਦਰ ਜੀ। ਇਕ ਬੱਚੀ ਹੈ ਬੀਬੀ ਵੀਰੋ, ਜਿਸਦਾ ਵਿਆਹ ਝੁਬਾਲ ਹੋਇਆ ਹੈ। ਬੀਬੀ ਵੀਰੋ ਦੇ ਅੱਗੇ ਪੰਜ

ਸਪੁੱਤਰ ਹੋਏ ਹਨ। ਪੰਜੇ ਦੇ ਪੰਜੇ ਸਪੁੱਤਰ ਬੀਬੀ ਵੀਰੋ ਦੇ ਗੁਰੂ ਕਲਗੀਧਰ ਜੀ ਦੇ ਚਰਨਾਂ ਵਿਚ ਸ਼ਹੀਦ ਹੋਏ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਕੀਰਤਪੁਰ ਸਾਹਿਬ ਦੀ ਧਰਤੀ 'ਤੇ ਬਿਰਾਜਮਾਨ ਹਨ। ਹਜ਼ੂਰ ਦੇ ਸਾਹਮਣੇ ਉਹਨਾਂ ਦੇ ਪੋਤੇ ਹਨ, ਜਿਨ੍ਹਾਂ ਨੂੰ ਅਸੀਂ ਅੱਜ ਧੰਨ ਗੁਰੂ ਹਰਿਰਾਇ ਸਾਹਿਬ ਜੀ ਕਹਿੰਦੇ ਹਾਂ। ਪੋਤੇ ਦੀ ਪ੍ਰਵਰਿਸ਼ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੀ ਦੇਖ ਰੇਖ ਵਿਚ ਕੀਤੀ ਹੈ ਤੇ ਉਹਨਾਂ ਨੇ ਗੁਰੂ ਹਰਿਰਾਇ ਜੀ ਨੂੰ ਬਚਪਨ ਵਿਚ ਹੀ ਇਕ ਅਜਿਹੀ ਨਸੀਹਤ ਦੇ ਦਿੱਤੀ, ਜਿਸਨੂੰ ਸਾਰੀ ਜ਼ਿੰਦਗੀ ਧੰਨ ਗੁਰੂ ਹਰਿਰਾਇ ਸਾਹਿਬ ਕ੍ਰਿਪਾਲੂ ਜੀ ਨੇ ਆਪਣੇ ਪੱਲੇ ਨਾਲ ਘੁੱਟ ਕੇ ਬੰਨ੍ਹਿਆ ਹੈ।

ਅਸੀਂ ਆਮ ਤੌਰ 'ਤੇ ਕਹਿੰਦੇ ਹਾਂ ਕਿ ਗੱਦੀ ਕੇਵਲ ਉਹਨਾਂ ਨੂੰ ਮਿਲਦੀ ਹੈ ਜਿਨ੍ਹਾਂ ਨੇ ਸੇਵਾ ਕੀਤੀ। ਗੁਰਮੁਖੋ ! ਇਕੱਲੀ ਸੇਵਾ ਕਰਨ ਵਾਲਿਆਂ ਨੂੰ ਗੱਦੀ ਨਹੀਂ ਮਿਲਦੀ, ਗੱਦੀ ਤਾਂ ਉਹਨਾਂ ਨੂੰ ਮਿਲਦੀ ਹੈ ਜਿਹੜੇ ਧੁਰ ਦਰਗਾਹੋਂ ਨਿਵਾਜੇ ਹੋਏ ਆਉਂਦੇ ਹਨ। ਜਿਨ੍ਹਾਂ ਨੇ ਸੇਵਾ ਕੀਤੀ, ਉਹਨਾਂ ਨੇ ਇਸ ਕਰਕੇ ਨਹੀਂ ਸੇਵਾ ਕੀਤੀ ਕਿ ਗੱਦੀ ਸਾਨੂੰ ਮਿਲ ਜਾਏ, ਉਹਨਾਂ ਇਸ ਕਰਕੇ ਸੇਵਾ ਕੀਤੀ ਕਿ ਗੁਰੂ ਦੀ ਗੋਦੀ ਸਾਨੂੰ ਮਿਲ ਜਾਏ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਪੋਤੇ ਗੁਰੂ ਹਰਿਰਾਇ ਜੀ ਨੂੰ ਉਹਨਾਂ ਦੇ ਬਚਪਨ ਵਿਚ ਹੀ ਆਪਣੀ ਦੇਖ ਰੇਖ ਵਿਚ ਪ੍ਰਵਰਿਸ਼ ਕਰਦਿਆਂ ਇਕ ਕ੍ਰਿਪਾਲਤਾ ਕੀਤੀ। ਬਸ ਇਕ ਫੁੱਲ ਹੀ ਟਾਹਣੀ ਨਾਲੋਂ ਟੁੱਟਾ ਸੀ ਤੇ ਇਕ ਸ਼ਬਦ ਕਿਹਾ—ਬੇਟਾ ! ਦਾਮਨ ਸੰਕੋਚ ਕੇ ਚੱਲੋ। ਜੇ ਚੋਲਾ ਵੱਡਾ ਪਾਇਆ ਹੋਵੇ ਤਾਂ ਆਪਣੇ ਪੱਲੇ ਨੂੰ ਸੰਕੋਚ ਕੇ ਚਲਣਾ ਚਾਹੀਦਾ ਹੈ। ਕਿਤੇ ਨਿਰਦੋਸ਼ੇ ਫੁੱਲ ਇਸ ਚੋਲੇ ਨਾਲ ਅੱੜ ਕੇ ਟੁੱਟਦੇ ਨਾ ਰਹਿਣ।

ਇਹ ਅਸਲ ਵਿਚ ਇਸ਼ਾਰਾ ਸੀ ਕਿ ਵੱਡੇ ਚੋਲੇ ਦਾ ਭਾਵ ਕੇਵਲ ਕੱਪੜਾ ਵੱਡਾ ਨਹੀਂ, ਵੱਡੇ ਚੋਲੇ ਦਾ ਭਾਵ ਸੀ ਕਿ ਕੁਝ ਦਿਨਾਂ ਨੂੰ ਤੁਸੀਂ ਗੁਰੂ ਨਾਨਕ ਸਾਹਿਬ ਜੀ ਦਾ ਚੋਲਾ ਪਾਉਣਾ ਹੈ। ਉਸ ਦਿਨ ਤੋਂ ਬਾਅਦ ਗੁਰੂ ਹਰਿਰਾਇ ਸਾਹਿਬ ਜੀ ਨੇ ਆਪਣੇ ਦਾਮਨ ਨੂੰ ਸੰਕੋਚ ਲਿਆ ਹੈ। ਧੰਨ ਗੁਰੂ ਹਰਿਗੋਬਿੰਦ ਸਾਹਿਬ ਪੋਤੇ ਨੂੰ ਗੱਦੀ ਦੇ ਗਏ। ਉਥੇ ਮਾਤਾ ਨਾਨਕੀ ਜੀ ਨੇ ਇਕ ਪ੍ਰਸ਼ਨ ਕੀਤਾ ਸੀ। ਉਹਨਾਂ ਨੇ ਹੱਥ ਜੋੜ ਕੇ ਪੁੱਛਿਆ ਸੀ ਪਾਤਿਸ਼ਾਹ ! ਮੇਰਾ ਪੁੱਤਰ ਤਾਂ ਕਿਸੇ ਨਾਲ ਬੋਲਦਾ ਨਹੀਂ, ਹਰ ਵੇਲੇ ਖ਼ਾਮੋਸ਼ ਰਹਿੰਦਾ ਹੈ, ਹੁਣ ਸਾਨੂੰ ਆਗਿਆ ਕੀ ਹੈ ? ਧੰਨ ਗੁਰੂ ਹਰਿਗੋਬਿੰਦ ਸਾਹਿਬ ਕਹਿਣ ਲੱਗੇ, ਆਪ ਜੀ ਬਕਾਲਾ ਸਾਹਿਬ ਚਲੇ ਜਾਉ। ਉਦੋਂ ਬਾਬਾ ਸ਼ਬਦ ਨਹੀਂ ਸੀ ਕਿਉਂਕਿ ਬਾਬਾ ਸ਼ਬਦ ਤਾਂ ਮੇਰੇ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਇਸ ਨਗਰ ਨੂੰ ਦਿੱਤਾ ਹੈ। ਮਾਤਾ ਜੀ ਨੇ ਪੁੱਛਿਆ ਕਿਉਂ ਜੀ ? ਕਿਉਂਕਿ ਉਥੇ ਭਾਈ ਮੇਹਰ ਦੇ ਘਰ ਵਿਚ ਧੰਨ ਗੁਰੂ ਹਰਿਗੋਬਿੰਦ ਜੀ ਗਏ ਸਨ ਤੇ ਉਸਨੇ ਹੱਥ ਜੋੜ ਕੇ ਕਿਹਾ ਸੀ, ਸੱਚੇ ਪਾਤਿਸ਼ਾਹ ! ਕੁਝ ਦਿਨ ਹੋਰ ਰਹੋ ਤੇ ਉੱਤਰ ਮਿਲਿਆ ਸੀ ਰਹਾਂਗੇ, ਮਹੀਨੇ ਲਈ ਨਹੀਂ, ਸਮਾਂ ਆਵੇਗਾ ਤੇਰੇ ਘਰ ਵਿਚ ਸਾਲਾਂ ਬੱਧੀ ਰਹਾਂਗੇ। ਉਹਨਾਂ ਨੇ ਨਾਲ ਤਿੰਨ ਬਖ਼ਸ਼ਿਸ਼ਾਂ ਕੀਤੀਆਂ। ਇਕ

ਆਪਣੇ ਕੋਲੋਂ ਕਟਾਰ ਦਿੱਤੀ, ਇਕ ਪੋਥੀ ਦਿੱਤੀ, ਇਕ ਆਪਣੇ ਕੋਲੋਂ ਰੁਮਾਲ ਦਿੱਤਾ ਤੇ ਕਿਹਾ, ਸਮਾਂ ਆਵੇਗਾ, ਇਹ ਚੀਜ਼ਾਂ ਸਾਂਭ ਕੇ ਰੱਖਿਉ ਤੇ ਇਹ ਅੱਗੇ ਮੇਰੇ ਪੋਤੇ ਨੂੰ ਦੇ ਦੇਣੀਆਂ।

ਧੰਨ ਗੁਰੂ ਤੇਗ ਬਹਾਦਰ ਸੱਚੇ ਪਾਤਿਸ਼ਾਹ ਕੀਰਤਪੁਰ ਸਾਹਿਬ ਦੀ ਧਰਤੀ ਤੋਂ ਸ—ਾਲਾ ਸਾਹਿਬ ਆ ਗਏ। ਧੰਨ ਗੁਰੂ ਹਰਿਰਾਇ ਸਾਹਿਬ ਗੁਰਤਾ ਗੱਦੀ 'ਤੇ ਬਿਰਾਜਮਾਨ ਹਨ। ਧਨ ਗੁਰੂ ਹਰਿਰਾਇ ਸਾਹਿਬ ਜੀ ਨੇ ਕੀਰਤਪੁਰ ਸਾਹਿਬ ਰਹਿਮਤਾਂ ਵਰਤਾਈਆਂ। ਹਜ਼ੂਰ ਦੇ ਘਰ ਦੋ ਸਪੁੱਤਰ ਹਨ। ਵੱਡੇ ਹਨ ਬਾਬਾ ਰਾਮ ਰਾਏ ਜੀ ਤੇ ਛੋਟੇ ਹਨ ਮੇਰੀ ਸੱਚੀ ਸਰਕਾਰ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਕ੍ਰਿਪਾਲੂ ਜੀ। ਧੰਨ ਗੁਰੂ ਹਰਿਰਾਇ ਸਾਹਿਬ ਜੀ ਨੇ ਆਪਣੇ ਜੀਵਨ ਕਾਲ ਵਿਚ ਅਨੇਕਾਂ ਅਜਿਹੀਆਂ ਰਹਿਮਤਾਂ ਕੀਤੀਆਂ। ਸਿੱਖ ਨੂੰ ਦ੍ਰਿੜ੍ਹ ਕਰਾ ਦਿੱਤਾ ਕਿ ਤੇਰੇ ਲਈ ਸਭ ਕੁਝ ਹੀ ਬਾਣੀ ਹੈ। ਤੂੰ ਸ਼ਬਦ ਨੂੰ ਆਪਣੀ ਜ਼ਿੰਦਗੀ ਦਾ ਆਧਾਰ ਬਣਾਈਂ।

ਗੁਰੂ ਅੰਗਦ ਦੇਵ ਜੀ ਦੇ ਦੋ ਗੁਰੂ-ਪੁੱਤਰ ਹਨ, ਦੋਨਾਂ ਨੇ ਆਪਣੇ ਆਪਣੇ ਸਮੇਂ ਗੁਰੂ ਜੋਤ ਉੱਤੇ ਵਾਰ ਕਰਨ ਦਾ ਯਤਨ ਕੀਤਾ। ਇਕ ਗੁਰੂ-ਪੁੱਤਰ ਨੇ ਗੁਰੂ ਜੀ ਦੀ ਪਵਿੱਤਰ ਦੇਹ ਉੱਤੇ ਵਾਰ ਕੀਤਾ ਤੇ ਇਕ ਗੁਰੂ ਪੁੱਤਰ ਨੇ ਗੁਰੂ ਜੀ ਦੇ ਹਿਰਦੇ ਉੱਤੇ ਵਾਰ ਕਰਨ ਦਾ ਯਤਨ ਕੀਤਾ। ਪਹਿਲਾ ਗੁਰੂ-ਪੁੱਤਰ ਬਾਬਾ ਦਾਤੂ ਜੀ ਹੈ। ਉਹ ਧੰਨ ਗੁਰੂ ਅਮਰਦਾਸ ਜੀ ਦੇ ਪਾਵਨ ਤਨ ਉੱਤੇ ਆਪਣੇ ਪੈਰ ਨਾਲ ਪੂਰੇ ਜ਼ੋਰ ਨਾਲ ਠੋਕਰ ਮਾਰਦਾ ਹੈ ਤੇ ਤੀਜੇ ਪਾਤਿਸ਼ਾਹ ਸਿੰਘਾਸਣ ਤੋਂ ਥੱਲੇ ਡਿੱਗਦਿਆਂ ਚਰਨ ਫੜ ਕੇ ਕਹਿੰਦੇ ਹਨ, ਹੇ ਮੇਰੇ ਗੁਰੂ ਅੰਗਦ ਸਾਹਿਬ ਸੱਚੇ ਪਾਤਿਸ਼ਾਹ ਜੀ ਦੇ ਲਾਲ ! ਮੈਨੂੰ ਬਖ਼ਸ਼ ਦੇਈਂ। ਇਸ ਬੁੱਢੇ ਦੇ ਕਠੋਰ ਹੱਡਾਂ ਨਾਲ ਤੁਹਾਡੇ ਕੋਮਲ ਚਰਨਾਂ ਨੂੰ ਕਿਤੇ ਸੱਟ ਤਾਂ ਨਹੀਂ ਲੱਗੀ।

ਗੁਰਮੁਖੋ ! ਜਿਸ ਦਿਨ ਬਾਬਾ ਰਾਮ ਰਾਏ ਗੁਰੂ ਦੇ ਸ਼ਬਦ 'ਤੇ ਚੋਟ ਮਾਰਨ ਦਾ ਯਤਨ ਕਰਦਾ ਹੈ, ਮੁਸਲਮਾਨ ਦੀ ਥਾਂ 'ਤੇ ਅੱਖਰ ਬੇਈਮਾਨ ਕਹਿੰਦਾ ਹੈ ਤਾਂ ਉਸ ਦਿਨ ਮੇਰੇ ਗੁਰੂ ਹਰਿਰਾਇ ਸਾਹਿਬ ਕਹਿੰਦੇ ਹਨ ਕਿ ਇਹ ਚੋਟ ਬਰਦਾਸ਼ਤ ਨਹੀਂ ਹੋ ਸਕਦੀ। ਇਸਨੂੰ ਕਹੋ ਕਿ ਅੱਜ ਤੋਂ ਬਾਅਦ ਸਾਡੇ ਮੱਥੇ ਨਾ ਲੱਗੇ। ਇਸਦੀ ਕੀ ਜੁਰਅੱਤ ਕਿ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਬਚਨਾਂ ਨੂੰ ਬਦਲੇ। ਰਾਮ ਰਾਏ ਸਾਰੀ ਜ਼ਿੰਦਗੀ ਧੰਨ ਗੁਰੂ ਹਰਿਰਾਇ ਸਾਹਿਬ ਜੀ ਨੂੰ ਫਿਰ ਮਿਲਦਾ ਨਹੀਂ।

ਪਿਆਰਿਓ ! ਸਾਡੇ ਜੀਵਨ ਦਾ ਆਧਾਰ ਹੈ ਬਾਣੀ। ਇਕ ਮਹਾਂਪੁਰਸ਼ ਹੋਏ ਹਨ। ਉਹਨਾਂ ਨੇ ਬੜੀਆਂ ਸੋਹਣੀਆਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਨ ਦੇ ਸਬੰਧੀ ਕੁਝ ਉਦਾਹਰਨਾਂ ਦਿੱਤੀਆਂ। ਕਹਿਣ ਲੱਗੇ ਦੇਖੋ ਬੰਦੇ ਨੂੰ ਭੁੱਖ ਲੱਗੀ ਹੋਵੇ ਤਾਂ ਭੋਜਨ ਤੋਂ ਬਿਨਾਂ ਭੁੱਖ ਦੂਰ ਨਹੀਂ ਹੁੰਦੀ। ਪਿਆਸ ਲੱਗੀ ਹੋਵੇ ਤਾਂ ਪਾਣੀ ਤੋਂ ਬਿਨਾਂ ਕਦੀ ਪਿਆਸ ਨਹੀਂ ਬੁੱਝਦੀ। ਹਨੇਰਾ ਹੋਵੇ ਤਾਂ ਸੂਰਜ ਚੜ੍ਹਨ ਤੋਂ ਬਿਨਾਂ ਅੰਧਕਾਰ ਨਹੀਂ ਦੂਰ ਹੁੰਦਾ। ਬੰਦੇ ਨੂੰ ਕੰਗਾਲਤਾ ਚੰਮੜ ਜਾਏ ਤਾਂ ਦਾਨੀ ਤੋਂ ਬਿਨਾਂ ਉਸਦੀ ਦਲਿੱਦਰਤਾ ਦੂਰ ਨਹੀਂ ਹੁੰਦੀ। ਕਹਿਣ ਲੱਗੇ, ਭਾਵੇਂ ਸਮਰੱਥ ਗੁਰੂ ਹੋਵੇ, ਪਰ ਸ਼ਰਧਾ ਤੋਂ ਬਿਨਾਂ ਇਸ਼ਟ ਕਦੀ ਨਹੀਂ ਰੀਝਦਾ।

ਇਸ ਘੋਰ ਕਲਯੁਗਿ ਦੇ ਵਿਚ ਚੇਤੇ ਰੱਖਿਓ, ਬਾਣੀ ਤੋਂ ਬਿਨਾਂ ਬੰਦੇ ਦਾ ਪਾਰ ਉਤਾਰਾ ਨਹੀਂ ਹੋ ਸਕਦਾ।

*ਭੋਜਨ ਖਾਏ ਬਿਨ ਭੂਖ ਨਾਹੀ ਦੂਰ ਹੋਤ,*
*ਪਿਆਸ ਨਹੀਂ ਦੂਰ ਹੋਤ ਬਿਨਾਂ ਪੀਏ ਪਾਣੀ ਕੇ।*
*ਚੜ੍ਹੇ ਬਿਨ ਭਾਨ ਜੈਸੇ ਤਿਮਰ ਨਹੀਂ ਦੂਰ ਹੋਤ,*
*ਦਾਰਦ ਨਾ ਦੂਰ ਹੋਤ ਬਿਨਾਂ ਮਿਲੇ ਦਾਨੀ ਕੇ।*
*ਜੈਸੇ ਸ਼ਰਧਾ ਭਾਵ ਬਿਨ ਰੀਝੇ ਨਾਹੀ ਇਸ਼ਟ ਦੇਵ,*
*ਮੁਕਤੀ ਨਾ ਪਾਈਏ ਬਿਨਾਂ ਮਿਲੇ ਬ੍ਰਹਮ ਗਿਆਨੀ ਕੇ।*
*ਤੈਸੇ ਘੋਰ ਕਲੀ ਕਾਲ ਮੈਂ,*
*ਪੂਰਨ ਸ਼ਾਂਤੀ ਨਾ ਪਾਈਐ ਬਿਨਾ ਪੜ੍ਹੇ ਗੁਰਬਾਣੀ ਕੇ।*

ਪੁੱਤਰ ਬਾਣੀ ਬਦਲਦਾ ਹੈ ਮੁਖ ਤੋਂ ਤੇ ਧੰਨ ਗੁਰੂ ਹਰਿਰਾਇ ਸਾਹਿਬ ਉਸਨੂੰ ਸਵੀਕਾਰ ਨਹੀਂ ਕਰਦੇ। ਪਰ ਜਿਸ ਦਿਨ ਉਹਨਾਂ 'ਤੇ ਪ੍ਰਸ਼ਨ ਕੀਤਾ ਜਾਂਦਾ ਹੈ, ਧੰਨ ਗੁਰੂ ਹਰਿਰਾਇ ਸਾਹਿਬ ਸੱਚੇ ਪਾਤਿਸ਼ਾਹ ! ਬਾਣੀ ਅਸੀਂ ਪੜ੍ਹਦੇ ਹਾਂ ਤੇ ਬਾਣੀ ਨੂੰ ਪੜ੍ਹੀਏ ਕਿਵੇਂ ? ਜਦੋਂ ਅਸੀਂ ਬਾਣੀ ਪੜ੍ਹਦੇ ਹਾਂ ਤਾਂ ਕਈ ਸੱਜਣ ਇੰਨੇ ਅਭਿਆਸੀ ਹਨ ਕਿ ਉਹ ਇਕ ਘੰਟੇ ਦੇ ਵਿਚ 50-50 ਅੰਗ ਪੜ੍ਹਨ ਦੀ ਵੀ ਸਮਰੱਥਾ ਰੱਖਦੇ ਹਨ। ਕਈ ਅਜਿਹੇ ਹਨ ਜਿਹੜੇ ਇਕ ਘੰਟੇ ਦੇ ਅੰਦਰ 5-7 ਅੰਗ ਵੀ ਬੜੀ ਮੁਸ਼ਕਿਲ ਨਾਲ ਕਰਦੇ ਹਨ, ਪਰ ਇਸਦਾ ਭਾਵ ਇਹ ਨਾ ਸਮਝਿਉ ਕਿ ਜਿਹੜਾ 50 ਅੰਗ ਪੜ੍ਹਦਾ ਹੈ, ਉਸਦੀ ਭਾਵਨਾ ਨਹੀਂ। ਹੋ ਸਕਦਾ ਹੈ ਕਿ ਸੁਰਤ ਕਰਕੇ ਇੰਨਾ ਅੰਦਰੋਂ ਟਿੱਕਿਆ ਹੋਵੇ ਕਿ ਆਪਣੇ ਅੰਦਰੋਂ ਨਿਰੰਤਰ ਗੁਰੂ ਕੀ ਬਾਣੀ ਨਾਲ ਜੁੜਿਆ ਹੋਵੇ।

ਇਥੇ ਇਕ ਪ੍ਰਸ਼ਨ ਹੈ ਕਿ ਬਾਣੀ ਪੜ੍ਹਦਿਆਂ ਰੱਸ ਨਹੀਂ ਆਉਂਦਾ ? ਮੇਰੇ ਸਤਿਗੁਰੂ ਜੀ ਨੇ ਬੜੇ ਸੋਹਣੇ ਉਪਦੇਸ਼ ਦਿੱਤੇ ਕਿ ਬਾਣੀ ਅਸੀਂ ਮਨ ਨੂੰ ਟਿਕਾ ਕੇ ਪੜ੍ਹੀਏ। ਦੇਖੋ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਤਾ ਗੱਦੀ ਦਿਵਸ ਸੰਨ 2008 ਵਿਚ ਆ ਰਿਹਾ ਹੈ। ਉਹਨਾਂ ਨੇ ਪੁੱਛਿਆ ਕਿ ਬਾਣੀ ਪੜ੍ਹਦੇ ਹਾਂ ਤਾਂ ਰੱਸ ਨਹੀਂ ਆਉਂਦਾ। ਸਤਿਗੁਰੂ ਨੇ ਕਿਹਾ ਫਿਰ ਕੀ ਕਰਦੇ ਹੋ ? ਕਹਿਣ ਲੱਗੇ ਫਿਰ ਬਾਣੀ ਪੜ੍ਹਨੀ ਛੱਡ ਦਿੱਤੀ। ਹਜ਼ੂਰ ਹੱਸ ਪਏ, ਕਹਿਣ ਲੱਗੇ ਕਿ ਕੀ ਬਾਣੀ ਛੱਡਣ ਦੇ ਨਾਲ ਫਿਰ ਤੁਹਾਡੇ ਅੰਦਰ ਨੂੰ ਸ਼ਾਂਤੀ ਮਿਲ ਗਈ ? ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਜਦੋਂ ਚਿੱਤ ਨਹੀਂ ਕਰਦਾ, ਉਦੋਂ ਵੀ ਬਾਣੀ ਪੜ੍ਹੋ। ਪਰੰਤੂ ਚਿੱਤ ਨਾ ਕਰੇ ਤਾਂ ਬਾਣੀ ਕਿਵੇਂ ਪੜ੍ਹੀ ਜਾਏ ? ਗੁਰੂ ਰਾਮਦਾਸ ਜੀ ਬਖ਼ਸ਼ਿਸ਼ ਕਰਦੇ ਹਨ, ਗੁਰਪ੍ਰਤਾਪ ਸੂਰਜ ਦਾ ਬਚਨ ਹੈ, ਕਹਿੰਦੇ ਹਨ ਕਿ ਤੇਰਾ ਦੱਸ ਰੋਜ਼ ਦੁਕਾਨ ਦੀ ਗੱਦੀ 'ਤੇ ਬੈਠਣ ਦਾ ਚਿੱਤ ਕਰਦਾ ਹੈ ? ਸਾਰਾ ਦਿਨ ਸਵੇਰ ਤੋਂ ਸ਼ਾਮ ਤੱਕ ਗੱਦੀ 'ਤੇ ਬੈਠਦਾ ਹੈਂ ਹਰ ਲੰਘਦੇ ਹੋਏ ਬੰਦੇ ਨੂੰ ਦੇਖਕੇ ਫੁਰਨਾ

ਬਣਾਉਂਦਾ ਹੈਂ ਕਿ ਮੇਰਾ ਹੀ ਗਾਹਕ ਹੈ। ਈਮਾਨਦਾਰੀ ਨਾਲ ਦੱਸ ਤੇਰਾ ਰੋਜ਼ ਆਪਣੀ ਗੱਦੀ 'ਤੇ ਬੈਠਣ ਨੂੰ ਚਿੱਤ ਕਰਦਾ ਹੈ ? ਉਸਨੇ ਉੱਤਰ ਦਿੱਤਾ, ਚਿੱਤ ਤਾਂ ਨਹੀਂ ਕਰਦਾ ਪਰ ਪੇਟ ਦੀ ਲੋੜ ਹੈ। ਜੇ ਨਾ ਬੈਠੇ ਤਾਂ ਪੇਟ ਦੀ ਭੁੱਖ, ਇਸ ਤਨ ਦੀਆਂ ਲੋੜਾਂ ਕੌਣ ਪੂਰੀਆਂ ਕਰੇਗਾ। ਜ਼ਿਮੀਂਦਾਰ ਨੂੰ ਪੁੱਛਦੇ ਹਨ ਕਿ ਕੱਕਰ ਪੈਂਦਾ ਹੈ, ਰਾਤ ਨੂੰ ਤੂੰ ਕੋਰੇ ਵਿਚ ਕਣਕ ਨੂੰ ਪਾਣੀ ਲਾਈ ਬੈਠਾ ਹੈਂ, ਕੀ ਤੇਰਾ ਚਿੱਤ ਕਰਦਾ ਹੈ ਕਿ ਤੂੰ ਠੰਢ ਦੇ ਦਿਨਾਂ ਵਿਚ ਗਰਮ ਬਿਸਤਰੇ ਛੱਡ ਕੇ ਰਾਤ ਬਰਫ਼ ਉੱਤੇ ਤੁਰੇਂ ? ਕਹਿਣ ਲੱਗਾ ਚਿੱਤ ਤਾਂ ਨਹੀਂ ਕਰਦਾ, ਪਰ ਕੀ ਕਰੀਏ ਲੋੜ ਹੈ। ਲੋੜ ਕਰਕੇ ਸਾਨੂੰ ਖੇਤਾਂ ਵਿਚ ਰਹਿਣਾ ਪੈਂਦਾ ਹੈ। ਵਪਾਰੀ ਨੂੰ ਪੁੱਛਦੇ ਹਨ ਕਿ ਵਪਾਰ ਕਰਨ ਵਾਲਿਆ ! ਤੂੰ ਕਿੰਨੇ-ਕਿੰਨੇ ਦਿਨ ਆਪਣੇ ਬੱਚਿਆਂ ਤੋਂ ਦੂਰ ਰਹਿੰਦਾ ਹੈਂ। ਤੇਰਾ ਚਿੱਤ ਕਰਦਾ ਹੈ ਕਿ ਮੈਂ ਰੋਜ਼ ਦੂਰ ਰਹਾਂ ? ਕਹਿਣ ਲੱਗੇ ਦੂਰ ਰਹਿਣ ਨੂੰ ਚਿੱਤ ਨਹੀਂ ਕਰਦਾ ਪਰ ਲੋੜ ਹੈ। ਸੱਚੇ ਪਾਤਿਸ਼ਾਹ ਕਹਿਣ ਲੱਗੇ, ਲੋੜ ਹੈ ਤਾਂ ਬਿਨਾਂ ਚਿੱਤ ਲੱਗਣ ਤੋਂ ਵੀ ਗੱਦੀ 'ਤੇ ਬੈਠਦੇ ਹਾਂ, ਲੋੜ ਹੈ ਤਾਂ ਸਿਆਲੀਆਂ ਰਾਤਾਂ ਵੀ ਬਾਹਰ ਝਾਕਦੇ ਹਾਂ, ਲੋੜ ਹੈ ਤਾਂ ਵਪਾਰ ਕਰਦਿਆਂ ਕਈ ਮਹੀਨੇ ਬਾਹਰ ਰਹਿੰਦੇ ਹਾਂ। ਕਹਿਣ ਲੱਗੇ, ਪੇਟ ਦੀ ਭੁੱਖ ਦੀ ਲੋੜ ਹੈ। ਚਿੱਤ ਨਾ ਕਰੇ ਤਾਂ ਵੀ ਕੰਮ ਕਰਦਾ ਹੈਂ। ਜਿਸ ਦਿਨ ਤੇਰੇ ਅੰਦਰ ਦੀ ਲੋੜ ਬਾਣੀ ਬਣ ਜਾਏਗੀ, ਚਿੱਤ ਨਾ ਵੀ ਕਰੇ ਤੂੰ ਤਾਂ ਵੀ ਬਾਣੀ ਪੜ੍ਹੇਂਗਾ। ਗੁਰਮੁਖਾ ! ਜਿਹੜੀ ਚੀਜ਼ ਲੋੜ ਬਣ ਜਾਏ, ਚੇਤੇ ਰੱਖੀਂ, ਉਸ ਉੱਪਰ ਇਕ ਦਿਨ ਚਿੱਤ ਜ਼ਰੂਰ ਟਿੱਕਦਾ ਹੈ।

ਧੰਨ ਗੁਰੂ ਹਰਿਰਾਇ ਸਾਹਿਬ ਜੀ ਨੇ ਆਪਣੇ ਅੰਤਲੇ ਸਮੇਂ ਆਪਣੇ ਛੋਟੇ ਪੁੱਤਰ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਗੁਰਤਾ ਗੱਦੀ ਦੇ ਉੱਪਰ ਬਿਰਾਜਮਾਨ ਕੀਤਾ ਹੈ। ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਪੰਜ ਸਾਲ ਤੇ ਕੁਝ ਮਹੀਨੇ ਦੀ ਆਰਬਲਾ ਹੈ ਜਿਸ ਦਿਨ ਇਸ ਪਾਵਨ ਗੱਦੀ ਦੇ ਮਾਲਕ ਬਣੇ। ਗੁਰੂ ਹਰਿਰਾਇ ਜੀ ਨੂੰ ਪੁੱਛਿਆ ਸੀ ਕਿ ਦੋਨੋਂ ਪੁੱਤਰ ਤੁਹਾਡੇ ਜੁੜੇ ਹਨ, ਪਰ ਕਿਹੜਾ ਹੈ ਜਿਸ ਉੱਪਰ ਬਖ਼ਸ਼ਿਸ਼ਾਂ ਹੋਣਗੀਆਂ ? ਸੂਈ ਦਿੱਤੀ ਸੀ ਤੇ ਨਾਲ ਕਿਹਾ ਸੀ ਕਿ ਦੋਨੋਂ ਬਾਣੀ ਪੜ੍ਹਦੇ ਹਨ। ਤੁਸੀਂ ਸੂਈ ਲੱਕੜ ਵਿਚ ਚੁਭੋ ਕੇ ਦੇਖੋ ਜਿੱਥੇ ਪੋਥੀ ਦਾ ਪ੍ਰਕਾਸ਼ ਹੈ। ਹੁਣ ਇਕੋ ਗੱਲ ਕਹੀ ਸੂਈ। ਉਥੇ ਉਹ ਕਹਿੰਦੇ ਹਨ ਕਿ ਜਿੱਥੇ ਗੁਰੂ ਹਰਿਕ੍ਰਿਸ਼ਨ ਸਾਹਿਬ ਬਾਣੀ ਪੜ੍ਹਦੇ ਸਨ, ਉਹ ਕਾਸਟ ਵਿਚ ਸੂਈ ਚੱਲੀ ਗਈ। ਅਸਲ ਵਿਚ ਹਕੀਕਤ ਸੀ ਕਿ ਰਾਮ ਰਾਏ ਜੀ ਬਾਣੀ ਪੜ੍ਹਦੇ ਹਨ ਪਰ ਅੰਦਰ ਉਹ ਦਾਤ ਨਹੀਂ ਜਿਹੜੀ ਲੱਕੜ ਨੂੰ, ਪੱਥਰ ਨੂੰ ਪਿਘਲਾ ਸਕੇ। ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਅੰਦਰ ਉਹ ਹੈ ਜਿਹੜਾ ਪੱਥਰਾਂ ਤੇ ਲੱਕੜਾਂ ਨੂੰ ਨਰਮ ਕਰ ਦੇਵੇਗਾ। ਗੁਰੂ ਹਰਿਰਾਇ ਸਾਹਿਬ ਜੀ ਨੇ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਗੁਰਤਾ ਗੱਦੀ 'ਤੇ ਬਿਰਾਜਮਾਨ ਕੀਤਾ ਹੈ ਤੇ ਆਪ ਪ੍ਰਭ-ਪੁਰ-ਪਿਆਣਾ ਕਰ ਗਏ।

ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਪੰਜ ਸਾਲ ਕੁਝ ਮਹੀਨੇ ਦੇ ਗੁਰੂ ਬਣੇ ਹਨ। ਕੀਰਤਪੁਰ ਸਾਹਿਬ ਦੀ ਧਰਤੀ 'ਤੇ ਰਹਿਮਤਾਂ ਵਰਸਾਈਆਂ। ਦਿੱਲੀ ਦੀ ਧਰਤੀ 'ਤੇ ਸੰਗਤ ਨੇ ਬੇਨਤੀ ਕੀਤੀ ਤੇ ਜਾ ਪਹੁੰਚੇ ਹਨ। ਉਥੇ ਵੀ ਸ਼ਬਦ ਦੀ ਗੱਲ ਕੀਤੀ। ਔਰੰਗਜ਼ੇਬ ਦਰਵਾਜ਼ੇ ਵਿਚ ਖਲੋਤਾ ਹੈ ਕਿ ਮੈਨੂੰ ਦਰਸ਼ਨ ਦਿਉ ਤੇ ਅੱਠ ਸਾਲ ਕੁਝ ਮਹੀਨੇ ਆਰਬਲਾ ਹੈ, ਆਵਾਜ਼

ਆਉਂਦੀ ਪਈ ਹੈ - ਨਾਹੇ ਮਲੇਸ਼ ਕੋ ਦਰਸ਼ਨ ਦੇਣਾ। ਮਲੇਸ਼ ਨੂੰ ਦਰਸ਼ਨ ਨਹੀਂ ਦੇਣਾ। ਕਿਉਂ ? ਕਿਉਂਕਿ ਗੁਰੂ ਨਾਨਕ ਦੇਵ ਜੀ ਦੇ ਘਰ ਦੇ ਵਿਚ ਪਾੜਾ ਪਾਉਣ ਦਾ ਯਤਨ ਪਿਆ ਕਰਦਾ ਹੈ। ਉਥੇ ਫਿਰ ਇਸਨੇ ਕਿਹਾ ਕਿ ਜੇ ਦਰਸ਼ਨ ਨਹੀਂ ਦੇਣੇ ਤਾਂ ਮੇਰੇ ਬਾਰੇ ਕੁਝ ਸ਼ਬਦ ਹੀ ਕਹਿ ਦਿਉ ਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਜਦੋਂ ਬੋਲੇ, ਉਹ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਹੀ ਬੋਲੇ। ਕਹਿਣ ਲੱਗੇ ਜੇ ਸ਼ਬਦ ਸੁਣਨਾ ਚਾਹੁੰਦਾ ਹੈਂ, ਕਿਉਂਕਿ ਔਰੰਗਜ਼ੇਬ ਅੰਦਰੋਂ ਚਾਹੁੰਦਾ ਸੀ ਕਿ ਮੇਰੇ ਰਾਜ ਨੂੰ ਦੇਖਕੇ ਕਹਿਣਗੇ ਕਿ ਤੂੰ ਬੜਾ ਚੰਗਾ ਹੈਂ। ਗੁਰਮੁਖੋ ! ਇਕ ਗੱਲ ਚੇਤੇ ਰੱਖਿਉ ਕਿ ਲੋੜਵੰਦ ਬੰਦੇ ਹਮੇਸ਼ਾ ਖ਼ੁਸ਼ਾਮਦੀ ਹੁੰਦੇ ਹਨ, ਪਰ ਬੇਮੁਥਾਜ ਸਦਾ ਬੇਪਰਵਾਹ ਰਹਿੰਦੇ ਹਨ। ਲਾਲਚੀ ਬੰਦੇ ਉਸਤਤ ਕਰਦੇ ਹਨ, ਈਰਖਾਲੂ ਬੰਦੇ ਨਿੰਦਿਆ ਕਰਦੇ ਹਨ। ਮੇਰਾ ਗੁਰੂ ਤਾਂ ਇਕ ਦਰਪਣ ਹੈ। ਜਿਹੋ ਜਿਹਾ ਮੂੰਹ ਸਾਹਮਣੇ ਲੈ ਕੇ ਜਾਵਾਂਗੇ, ਸ਼ੀਸ਼ਾ ਝੂਠ ਨਹੀਂ ਬੋਲਦਾ। ਉਸਨੇ ਜਿਹੋ ਜਿਹਾ ਚਿਹਰਾ ਹੈ, ਉਹੋ ਜਿਹਾ ਹੀ ਦਿਖਾ ਦੇਣਾ ਹੈ। ਭਾਈ ਗੁਰਦਾਸ ਜੀ ਨੇ ਬਚਨ ਵੀ ਕੀਤੇ-

*ਜਿਉ ਕਰ ਨਿਰਮਲੁ ਆਰਸੀ ਜਗੁ ਵੇਖਣਿ ਵਾਲਾ।*
*ਜੇਹਾ ਮੁਹੁ ਕਰਿ ਭਾਲੀਐ ਤੇਹੋ ਵੇਖਾਲਾ।*

(ਵਾਰ ੩੪, ਪ: ੧)

ਔਰੰਗਜ਼ੇਬ ਗੁਰੂ ਸ਼ੀਸ਼ੇ ਦੇ ਕੋਲ ਗਿਆ। ਕਹਿਣ ਲੱਗਾ ਮੇਰੇ ਬਾਰੇ ਸ਼ਬਦ ਕਹੋ ਤੇ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਕਹਿਣ ਲੱਗੇ, ਇਸਨੂੰ ਮਾਝ ਰਾਗ ਦਾ ਬਚਨ ਸੁਣਾ ਦਿਉ। ਮਹਾਰਾਜ ਕੀ ? ਕਹਿਣ ਲੱਗੇ ਇਸਨੂੰ ਕਹਿ ਦਿਉ-

*ਕਿਆ ਖਾਧੈ ਕਿਆ ਪੈਧੈ ਹੋਇ॥ ਜਾ ਮਨਿ ਨਾਹੀ ਸਚਾ ਸੋਇ॥*
*ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸ॥*
*ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ॥*
*ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਿਲੀ ਵਾਸੁ॥*

ਜਿੰਨਾ ਮਰਜ਼ੀ ਅਡੰਬਰ ਇਕੱਠਾ ਕਰ, ਪਰ ਚੇਤੇ ਰੱਖੀਂ,

*ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥*

(ਅੰਗ ੧੪੨)

ਜੋ ਕੁਝ ਤੂੰ ਇਕੱਠਾ ਕਰੀ ਬੈਠਾ ਹੈਂ, ਮੇਵੇ ਖਾ ਲੈ, ਮਾਸ ਖਾ ਲੈ, ਲਸ਼ਕਰ ਰੱਖ ਲੈ, ਫ਼ੌਜਾਂ ਰੱਖ ਲੈ, ਜੇ ਸਤਿਨਾਮ ਨਾਲ ਨਹੀਂ ਜੁੜਿਆ ਤਾਂ ਔਰੰਗਜ਼ੇਬ ਨੂੰ ਕਹਿ ਦਿਉ ਕਿ ਤੇਰੀਆਂ ਸਾਰੀਆਂ ਹਰਕਤਾਂ ਕੂੜੀਆਂ ਹਨ।

ਸੱਚ ਜਾਣੋ, ਗੁਰੂ ਜੀ ਨੇ ਸ਼ਬਦ ਦੀ ਗੱਲ ਕੀਤੀ। ਇਹੀ ਜੋਤ ਅੱਜ ਦੱਸਵੇਂ ਰੂਪ ਵਿਚ ਨੰਦੇੜ ਦੀ ਧਰਤੀ 'ਤੇ ਪਹੁੰਚੀ ਹੈ। ਕਦੀ ਆਪਣੇ ਹਿਰਦੇ ਨੂੰ ਉਸ ਥਾਂ 'ਤੇ ਅਨੁਭਵ ਕਰਕੇ

ਦੇਖੋ। ਆਨੰਦਪੁਰ ਸਾਹਿਬ ਤੋਂ ਤੁਰੇ ਸਨ ਤਾਂ ਮਾਤਾ ਨਾਲ ਸੀ, ਚਾਰ ਦੁਲਾਰੇ ਨਾਲ ਸਨ, ਮਹਿਲ ਨਾਲ ਸਨ। ਸਰਸਾ 'ਤੇ ਆਏ ਤਾਂ ਚਾਰਾਂ ਵਿਚੋਂ ਦੋ ਰਹਿ ਗਏ। ਮਾਂ ਤੇ ਦੋਨੋਂ ਨਿੱਕੇ ਲਾਲ ਵਿਛੜ ਗਏ। ਪਿਆਰਿਉ ! ਚਮਕੌਰ ਆਏ ਤੇ ਵੱਡੇ ਜਿਹੜੇ ਦੋ ਸਨ, ਉਹਨਾਂ ਨੂੰ ਵੀ ਉਥੇ ਛੱਡ ਗਏ ਤੇ ਪੰਜਾਂ ਪਿਆਰਿਆਂ ਵਿਚੋਂ ਤਿੰਨ ਪਿਆਰੇ ਵੀ ਉਥੇ ਛੱਡ ਗਏ। ਦੋ ਪੁੱਤਰ ਚਮਕੌਰ ਰਹਿ ਗਏ ਤੇ ਜਦੋਂ ਸ਼ਹੀਦ ਹੋਏ ਤੇ ਪੁੱਤਰ ਦੀ ਲਾਸ਼ ਦੇਖਕੇ ਕਹਿਣ ਲੱਗੇ,

*ਸ਼ਾਬਾਸ਼ ਪਿਸਰ ਖ਼ੂਬ ਦਲੇਰੀ ਸੇ ਲਰੇ ਹੋ।*
*ਹਾਂ ਕਿਉਂ ਨਾ ਹੋ, ਗੋਬਿੰਦ ਕੇ ਫਰਜ਼ੰਦ ਬਨੇ ਹੋ।*

ਛੋਟੇ ਨੇ ਜਦੋਂ ਆਗਿਆ ਮੰਗੀ ਤਾਂ ਹੱਸ ਕੇ ਕਹਿਣ ਲੱਗੇ, ਲਾਲ ਜੀ ! ਮੈਨੂੰ ਆਸ ਸੀ ਕਿ ਤੂੰ ਆਪ ਆਵੇਂਗਾ ਤੇ ਨਾਲ ਸ਼ਬਦ ਕਿਹਾ–

*ਹਮ ਨੇ ਭੀ ਕਹਾ ਥਾ ਬਾਪ ਕੋ ਜਾਂ ਦੀਜੈ ਧਰਮ ਪਰ।*
*ਬੇਟਾ, ਲੋ ਕਹਤੇ ਹੈਂ ਅਬ ਆਪ ਕੋ ਜਾਂ ਦੀਜੇ ਧਰਮ ਪਰ।*

ਤੁਰਨ ਲੱਗਿਆਂ ਲਾਲ ਨੂੰ ਇਹ ਸ਼ਬਦ ਕਹੇ, ਪੁੱਤਰ ! ਬਸ ਇਕ ਮੇਰੀ ਇੱਛਾ ਪੂਰੀ ਕਰੀਂ। ਬਾਬਾ ਜੁਝਾਰ ਸਿੰਘ ਖੜੇ ਹੋ ਕੇ ਕਹਿੰਦੇ ਹਨ, ਪਿਤਾ ਜੀ ਕੀ ? ਦੇਖੋ, ਅਸੀਂ ਆਸ ਕਰਦੇ ਹਾਂ ਕਿ ਮੇਰਾ ਪੁੱਤਰ ਪੱਦਵੀ 'ਤੇ ਬੈਠੇਗਾ, ਮੇਰਾ ਪੁੱਤਰ ਡਾਕਟਰ ਬਣੇਗਾ, ਮੇਰਾ ਪੁੱਤਰ ਵਕੀਲ ਬਣੇਗਾ, ਮੇਰਾ ਪੁੱਤਰ ਲੀਡਰ ਬਣੇਗਾ ਪਰ ਸੱਚੇ ਪਾਤਿਸ਼ਾਹ ਕਹਿਣ ਲੱਗੇ, ਤੇਰਾ ਜਨਮ ਹੋਇਆ ਤਾਂ ਇਕ ਇੱਛਾ ਸੀ, ਪੂਰੀ ਕਰੇਂਗਾ ? ਪਿਤਾ ਜੀ ਹੁਕਮ ! ਕਹਿੰਦੇ ਹਨ, ਜਦੋਂ ਤੇਰੇ ਸੀਨੇ ਵਿਚ ਬਰਛੀ ਵੱਜਦੀ ਹੋਵੇ, ਆਂਦਰਾਂ ਬਾਹਰ ਹੋਣ ਤਾਂ ਇਕ ਵਾਰੀ ਮੁਖ ਮੇਰੇ ਵੱਲ ਕਰ ਲਈਂ। ਮੈਂ ਤੈਨੂੰ ਸ਼ਹੀਦ ਹੁੰਦਾ ਦੇਖਣਾ ਚਾਹੁੰਦਾ ਹਾਂ। ਬਰਛੀ ਵੱਜੀ, ਪੁੱਤਰ ਨੇ ਮੂੰਹ ਗੁਰੂ ਵੱਲ ਕੀਤਾ ਤੇ ਉੱਚੀ ਅਟਾਰੀ ਵਿਚੋਂ ਆਵਾਜ਼ ਆਈ। ਪਿਆਰੇ ਭਾਈ ਦਇਆ ਸਿੰਘ ਅੰਦਰੋਂ ਵਹਿ ਤੁਰੇ। ਆਖ਼ਿਰ ਗੁਰੂ ਦੇ ਪੁੱਤਰ ਹਨ ਤੇ ਸਿੱਖ ਦਾ ਹਿਰਦਾ ਪੱਥਰ ਨਹੀਂ। ਜੋ ਪੁੱਤਰ ਨੂੰ ਸਾਹਮਣੇ ਬਰਛੀ ਵੱਜਦੀ ਦੇਖੀ ਅੰਦਰ ਵਹਿ ਤੁਰਿਆ ਤੇ ਬਾਪੂ ਮੁਸਕਰਾ ਕੇ ਕਹਿ ਰਿਹਾ ਸੀ–

*ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ॥*

(ਅੰਗ ੧੨੪੯)

ਪਿਆਰਿਉ ! ਉਥੇ ਦੋ ਪੁੱਤਰ ਹਨ। ਰਾਏ ਕੱਲੇ ਕੋਲ ਪਹੁੰਚਦੇ ਹਨ, ਛੋਟਿਆਂ ਦੀ ਖ਼ਬਰ ਮਿਲ ਗਈ। ਦਮਦਮਾ ਸਾਹਿਬ ਪਹੁੰਚ ਕੇ ਸਾਡੇ ਪੁਰਖਿਆਂ ਨੂੰ, ਸਾਡੇ ਬਜ਼ੁਰਗਾਂ ਨੂੰ ਦੇਖਕੇ ਕਿਹਾ ਸੀ, ਪਿਆਰਿਉ ! ਗੁਰੂ ਗੋਬਿੰਦ ਸਿੰਘ ਜੀ ਦੀ ਸੰਤਾਨ ਕਾਇਮ ਹੈ, ਜਿੰਨੀ ਦੇਰ ਤੱਕ ਸੰਸਾਰ ਰਹੇਗਾ ਗੁਰੂ ਗੋਬਿੰਦ ਸਿੰਘ ਜੀ ਦਾ ਪੁੱਤਰ ਜੀਉਂਦਾ ਰਹੇਗਾ। ਗੁਰੂ ਗੋਬਿੰਦ ਸਿੰਘ ਜੀ ਦਾ ਪੁੱਤਰ ਕੌਣ ਹੈ ? ਇਕ ਹੈ ਨਾਦੀ ਪੁੱਤਰ, ਇਕ ਹੈ ਬਿੰਦੀ ਪੁੱਤਰ। ਬਿੰਦੀ ਦਾ ਅਰਥ ਹੈ ਜਿਸਦਾ ਜਨਮ ਪਿਤਾ ਦੀ ਬਿੰਦ ਵਿਚੋਂ ਹੋਇਆ ਤੇ ਨਾਦੀ ਦਾ ਅਰਥ ਹੈ ਸ਼ਬਦ। ਚੇਤੇ ਰੱਖੋ, ਖ਼ਾਲਸਾ ਸ਼ਬਦ ਵਿਚੋਂ ਪੈਦਾ ਹੋਇਆ ਹੈ। ਚਾਰ ਬਿੰਦੀ ਪੁੱਤਰ ਸਨ ਤੇ ਜਿਹੜੇ ਅੰਮ੍ਰਿਤ ਛੱਕਦੇ ਰਹਿਣਗੇ, ਗੁਰੂ

ਗੋਬਿੰਦ ਸਿੰਘ ਦੇ ਨਾਦੀ ਪੁੱਤਰ ਬਣਦੇ ਰਹਿਣਗੇ। ਜਿਸ ਦਿਨ ਸਿੱਖ ਅੰਮ੍ਰਿਤ ਛੱਕਦਾ ਹੈ ਉਸ ਦਿਨ ਆਵਾਜ਼ ਆਉਂਦੀ ਹੈ, ਸਿੱਖਾ ! ਤੇਰੇ ਪਿਤਾ ਦਾ ਨਾਮ ਗੁਰੂ ਗੋਬਿੰਦ ਸਿੰਘ ਹੈ। ਤੇਰੀ ਮਾਂ ਦਾ ਨਾਮ ਮਾਤਾ ਸਾਹਿਬ ਕੌਰ ਹੈ। ਦਮਦਮਾ ਸਾਹਿਬ ਬੈਠ ਕੇ ਕਹਿ ਦਿੱਤਾ ਸੀ-

*ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।*
*ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ।*

ਨੰਦੇੜ ਦੀ ਧਰਤੀ 'ਤੇ ਪਹੁੰਚ ਗਏ ਹਨ। ਅੱਜ ਆਪਣੇ ਘਰ ਦਾ ਕੋਈ ਜੀਅ ਕੋਲ ਨਹੀਂ। ਮੈਂ ਕਈ ਵਾਰੀ ਸੋਚਦਾ ਹਾਂ, ਸੱਚੇ ਪਾਤਿਸ਼ਾਹ ! ਵੱਡੇ ਪੁੱਤਰਾਂ ਦੇ ਸਸਕਾਰ ਹੋਏ ਤਾਂ ਤੁਸੀਂ ਕੋਲ ਨਹੀਂ। ਛੋਟੇ ਪੁੱਤਰਾਂ ਦੇ ਸਸਕਾਰ ਹੋਏ, ਤਾਂ ਤੁਸੀਂ ਕੋਲ ਨਹੀਂ। ਅੱਜ ਨੰਦੇੜ ਦੀ ਧਰਤੀ 'ਤੇ ਜਾਣ ਲੱਗੇ ਹੋ, ਜੇ ਖ਼ੂਨ ਦਾ ਰਿਸ਼ਤਾ ਦੇਖੀਏ ਤਾਂ ਪਰਿਵਾਰ ਵਿਚੋਂ ਕਿੰਨੇ-ਕੁ ਜੀਅ ਕੋਲ ਹਨ। ਪਰ ਤੁਰਨ ਲੱਗਿਆਂ ਅੱਜ ਦੇ ਦਿਨ ਸ਼ਬਦ ਕਹੇ ਸਨ। ਕੇਸਰ ਸਿੰਘ ਛਿੱਬਰ ਨੇ ਇਕ ਸ਼ਬਦ ਕਿਹਾ। ਤਿਆਰੀ ਕਰਦੇ ਪਏ ਹਨ ਤੇ ਹੱਥ ਜੋੜ ਕੇ ਸਿੱਖ ਕਹਿੰਦੇ ਹਨ - ਸਤਿਗੁਰੂ ! ਇਹ ਜੋ ਤੇਰੀ ਸੰਗਤ ਹੈ ਇਸਦਾ ਕੀ ਹਵਾਲ ਹੈ ? ਬਚਨ ਕੀਤਾ ਗ੍ਰੰਥ ਹੈ ਗੁਰੂ, ਲੜ ਪਕੜੋ ਅਕਾਲ। ਸਿੱਖਾਂ ਦੇ ਹਿਰਦੇ ਸੇਜਲ ਹਨ, ਨੇਤਰ ਸੇਜਲ ਹਨ। ਕਹਿਣ ਲੱਗੇ, ਵੇਖਕੇ ਆਪਸ ਵਿਚ ਕਰਨਾ ਪਿਆਰ। ਪੰਥ ਦੇ ਵਾਧੇ ਨੂੰ ਲੋਚਨਾ। ਆਗਿਆ ਗ੍ਰੰਥ ਸਾਹਿਬ ਦੀ ਕਰਨੀ। ਸ਼ਬਦ ਦੀ ਖੋਜਣਾ ਕਰਨੀ। ਸੱਚੇ ਪਾਤਿਸ਼ਾਹ ! ਤੁਸੀਂ ਸ਼ਬਦ ਦੇ ਲੜ ਲਾਇਆ ਹੈ, ਪਰ ਇਸ ਪਾਕ ਪਵਿੱਤਰ ਦੇਹ ਨੂੰ ਪ੍ਰਗਟ ਕਰਨ ਤੋਂ ਪਹਿਲਾਂ ਜਦੋਂ ਕਿਤੇ ਪ੍ਰਸ਼ਨ ਉੱਠਣਗੇ ਤਾਂ ਕਿਸਨੂੰ ਪੁੱਛਾਂਗੇ ? ਉਸ ਵੇਲੇ ਮੱਥਾ ਟੇਕ ਕੇ, ਗੁਰਤਾ ਗੱਦੀ ਦੇ ਕੇ ਜੋ ਹੁਕਮ ਆਇਆ, ਉਹ ਸੀ-

ਮਾਰੂ ਮਹਲਾ ੫ ॥

*ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ॥*
*ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ॥ ੧॥*
*ਅਬ ਮੋਹਿ ਜੀਵਨ ਪਦਵੀ ਪਾਈ॥*
*ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ॥੧॥ ਰਹਾਉ॥*
*ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ ਨਿਵਰੇ ਸਗਲ ਬੈਰਾਈ॥*

ਤੇ ਸ਼ਬਦ ਬੋਲ ਕੇ ਕਹਿ ਰਹੇ ਸਨ, ਗੁਰੂ ਤੁਹਾਡੇ ਤੋਂ ਦੂਰ ਨਹੀਂ,

*ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ॥*

(ਅੰਗ ੧੦੦੦)

ਗੁਰੂ ਤੁਹਾਡੇ ਅੰਗ ਸੰਗ ਹੈ। ਕਲਗੀਧਰ ਜੀ ਨੇ ਕ੍ਰਿਪਾਲਤਾ ਕੀਤੀ, ਸਾਨੂੰ ਸ਼ਬਦ ਦਾ ਪੱਲਾ ਫੜਾਇਆ ਤੇ ਤੁਰਦਿਆਂ ਇਕ ਗੱਲ ਕਹਿ ਦਿੱਤੀ ਕਿ ਜੋਤ ਇਥੇ ਹੈ, ਜੇ ਰੂਪ ਦੇ ਦਰਸ਼ਨ ਕਰਨੇ ਹਨ ਤਾਂ ਤੇਰੇ ਅੰਦਰ ਨਾਮ ਦੀ ਜੋਤ ਪ੍ਰਵੇਸ਼ ਕਰੇ, ਫਿਰ ਤੂੰ ਬਣੇਂਗਾ ਖ਼ਾਲਸਾ।

ਫਿਰ ਤੇਰੇ ਚਿਹਰੇ ਵਿਚੋਂ ਗੁਰੂ ਗੋਬਿੰਦ ਸਿੰਘ ਦੀ ਝਲਕ ਪਿਆ ਕਰੇਗੀ। ਅੱਜ ਦਾ ਹੁਕਮਨਾਮਾ ਆਪ ਸਰਵਨ ਕਰੋ ਜੀ। ਸਤਿਨਾਮ ਵਾਹਿਗੁਰੂ।

*ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ॥*
*ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ॥ ੧॥*
*ਹਮਰੋ ਕਰਤਾ ਰਾਮੁ ਸਨੇਹੀ॥*
*ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ॥ ੧॥ ਰਹਾਉ॥*

ਇਹ ਹਨ ਰਹਾਉ ਦੇ ਅੰਮ੍ਰਿਤ ਬਚਨ-

*ਹਮਰੋ ਕਰਤਾ ਰਾਮੁ ਸਨੇਹੀ॥*

ਸਾਡਾ ਕਰਤਾ ਉਹ ਰਾਮ ਹੈ। ਕਿਹੜਾ ਰਾਮ ? ਜਿਹੜਾ

*ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥ ਰਾਮ ਬਿਨਾ ਕੋ ਬੋਲੈ ਰੇ॥*

(ਅੰਗ ੯੮੮)

ਸਾਨੂੰ ਬਣਾਉਣ ਵਾਲਾ ਉਹ ਪਰੀਪੂਰਨ ਪ੍ਰਮਾਤਮਾ ਹੈ।

*ਕਾਹੇ ਰੇ ਨਰ ਗਰਬੁ ਕਰਤ ਹਹੁ*

ਹੇ ਨਰ! ਕੀ ਹੰਕਾਰ ਕਰਦਾ ਹੈਂ ?

*ਬਿਨਸਿ ਜਾਇ ਝੂਠੀ ਦੇਹੀ॥*

ਜਿਸ ਝੂਠੇ ਸਰੀਰ ਦਾ ਤੂੰ ਮਾਣ ਕਰਦਾ ਪਿਆ ਹੈਂ, ਇਕ ਦਿਨ ਇਸ ਦੇਹੀ ਨੇ ਬਿਨਸ ਜਾਣਾ ਹੈ। ਗੁਰਮੁਖੋ ! ਅਸੀਂ ਦੇਹੀ ਨੂੰ ਸੰਸਾਰ ਦਾ ਰੂਪ ਰੰਗ ਤੇ ਸ਼ਿੰਗਾਰ ਦਿੰਦੇ ਹਾਂ। ਬਿਨਸਣਾ ਤਾਂ ਇਸ ਨੇ ਹੈ, ਪਰ ਇਸ ਦੇਹੀ ਦੇ ਅੰਦਰ ਜੁੜ ਕੇ ਅਸੀਂ ਨਾਮ ਦਾ ਆਨੰਦ ਮਾਣ ਸਕੀਏ। ਇਹ ਦੇਹੀ ਝੂਠੀ ਹੈ, ਪਰ ਝੂਠੀ ਹੋਣ ਦੇ ਬਾਵਜੂਦ ਸਾਨੂੰ ਤਾਂ ਮਿਲੀ ਹੈ ਕਿਉਂਕਿ ਇਸ ਦੇਹੀ ਘੋੜੀ ਦੀ ਅਸਵਾਰੀ ਕਰਕੇ ਤੂੰ ਪ੍ਰਮਾਤਮਾ ਦੇ ਘਰ ਪਹੁੰਚ ਸਕੇਂ। ਜੇ ਬੰਦਾ ਸਵਾਰੀ ਤਾਂ ਕਰੇ ਨਾ ਤੇ ਕੇਵਲ ਦੇਹੀ ਨੂੰ ਸ਼ਿੰਗਾਰੀ ਜਾਏ ਤਾਂ ਬਾਬਾ ਜੀ ਨੇ ਇਕ ਬਚਨ ਕਿਹਾ ਕਿ ਭਾਦੋਂ ਦੇ ਮਹੀਨੇ ਵਿਚ ਮੀਂਹ ਪੈਂਦਾ ਹੈ ਤੇ ਅੰਦਰ ਦੀ ਧਰਤੀ ਦੀ ਭੜਾਸ ਨਿੱਕੀਆਂ ਨਿੱਕੀਆਂ ਖੁੰਬਾਂ ਨੂੰ ਜਨਮ ਦਿੰਦੀ ਹੈ ਤੇ ਖੁੰਬ ਦੀ ਉਮਰ ਕਿੰਨੀ-ਕੁ ਹੈ ? ਖੁੰਬ ਨਿਕਲੀ, ਇਕ-ਡੇਢ ਘੰਟੇ ਤੋਂ ਪਹਿਲਾਂ ਖੁੰਬ ਖ਼ਤਮ ਹੋ ਜਾਂਦੀ ਹੈ। ਕਹਿਣ ਲੱਗੇ ਜਿਸ ਦੇਹੀ ਨੂੰ ਤੂੰ ਸ਼ਿੰਗਾਰਦਾ ਪਿਆ ਹੈਂ, ਚੇਤੇ ਰੱਖੀਂ, ਇਸਦਾ ਇਕ ਘੰਟੇ ਦਾ ਭਰੋਸਾ ਨਹੀਂ। ਸਿਰਫ਼ ਇਕ ਸਾਹ ਹੈ ਜਿਹੜਾ ਬਾਹਰ ਗਿਆ, ਅੰਦਰ ਆਇਆ ਨਾ ਤਾਂ ਬਸ ਉਸੇ ਵੇਲੇ ਖ਼ਤਮ।

*ਤੂ ਕਾਂਇ ਗਰਬਹਿ ਬਾਵਲੀ॥*
*ਜੈਸੇ ਭਾਦਉ ਖੂੰਬਰਾਜੁ ਤੂ ਤਿਸ ਤੇ ਖਰੀ ਉਤਾਵਲੀ॥*

(ਅੰਗ ੧੧੯੬)

ਤੂੰ ਤਾਂ ਭਾਦੋਂ ਦੀ ਖੁੰਬ ਦੀ ਤਰ੍ਹਾਂ ਬਿਨਸ ਜਾਣਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਇਸ ਦੇਹੀ ਦੇ ਸਬੰਧੀ ਇਕ ਬਚਨ ਕਿਹਾ ਹੈ। ਤੁਸੀਂ ਬਾਰ-ਬਾਰ ਪੜ੍ਹਦੇ ਹੋ ਕਿ ਇਹ ਦੇਹੀ ਮਿੱਟੀ ਦਾ ਪੁੱਤਲਾ, ਮਿੱਟੀ ਦਾ ਭਾਂਡਾ, ਮਿੱਟੀ ਦੀ ਪੁੜੀ ਹੈ। ਅਸੀਂ ਪੜ੍ਹਦੇ ਹਾਂ-

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥*
*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥*

(ਅੰਗ ੪੮੭)

ਕਬੀਰ ਜੀ ਕਹਿਣ ਲੱਗੇ-

*ਕਬੀਰਾ ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ॥*
*ਦਿਵਸ ਚਾਰਿ ਕੋ ਪੇਖਨਾ ਅੰਤਿ ਖੇਹ ਕੀ ਖੇਹ॥*

(ਅੰਗ ੧੩੭੪)

*ਕਬੀਰ ਮਾਟੀ ਕੇ ਹਮ ਪੂਤਰੇ ਮਾਨਸੁ ਰਾਖਿਉ ਨਾਉ॥*
*ਚਾਰਿ ਦਿਵਸ ਕੇ ਪਾਹੁਨੇ ਬਡ ਬਡ ਰੂੰਧਹਿ ਠਾਉ॥*

(ਅੰਗ ੧੩੬੭)

ਗੁਰੂ ਤੇਗ਼ ਬਹਾਦਰ ਸਾਹਿਬ ਕਹਿਣ ਲੱਗੇ-

*ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ॥*
*ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ॥*

(ਅੰਗ ੭੨੬)

*ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ॥*

ਡੂੰਘੀਆਂ ਨੀਹਾਂ ਪੁੱਟੀਆਂ। ਬੜੀ ਡੂੰਘੀ ਨੀਂਹ ਪੁੱਟੀਂ ਤੇ ਕੋਲ ਖਲੋਤਾ ਕਾਰੀਗਰ ਨੂੰ ਕਹਿੰਦਾ ਹੈ ਕਿ ਇੰਨੀ ਡੂੰਘੀ ਨੀਂਹ ਪੁੱਟੀਂ। ਇੰਨਾ ਵਿਚ ਮਸਾਲਾ ਪਾ ਦੇਈਂ। ਭਾਵੇਂ ਸਾਰੀ ਧਰਤੀ ਹਿੱਲ ਜਾਏ ਪਰ ਮੇਰੀ ਬਿਲਡਿੰਗ ਨਾ ਟੁੱਟੇ। ਬੰਦਿਆ ! ਇਹ ਤਾਂ ਨਹੀਂ ਟੁੱਟਦੀ, ਪਰ ਆਪਣੀ ਬਿਲਡਿੰਗ ਵੱਲ ਝਾਤੀ ਮਾਰ, ਤੂੰ ਤਾਂ-

*ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥*
*ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥*

(ਅੰਗ ੬੫੯)

ਡੂੰਘੀ ਨੀਂਹ ਪੁੱਟ ਲਈ। ਕਹਿੰਦਾ ਹੈ, ਬਾਹਰ ਉੱਚੀ ਥਾਂ 'ਤੇ ਸੋਹਣਾ ਗੁੰਬਦ ਬਣਾ ਦਿਉ। ਗਰਮੀਆਂ ਦੇ ਦਿਨਾਂ ਵਿਚ ਠੰਢੀ ਹਵਾ ਆਵੇਗੀ। ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਕਿੱਥੇ ਤੂੰ ਡੂੰਘੀਆਂ ਨੀਂਹਾਂ ਪੁੱਟੀ ਫਿਰਦਾ ਹੈਂ।

*ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ॥ ੧॥*

ਮਾਰਕੰਡੇ ਰਿਸ਼ੀ ਦੀ ਉਮਰ ਬਹੁਤ ਮੰਨੀ ਗਈ ਹੈ। ਅਸਲ ਵਿਚ ਜਦੋਂ ਜਨਮ ਹੋਇਆ ਤਾਂ ਕਿਸੇ ਨੇ ਕਹਿ ਦਿੱਤਾ ਕਿ ਇਸਦੀ ਮੌਤ ਹੋ ਜਾਣੀ ਹੈ। ਘੋਰ ਤੱਪ ਕੀਤਾ, ਚਿਰਜੀਵੀ ਵੀ ਹੋਏ, ਪਰ ਘਰ ਨਹੀਂ ਬਣਾਇਆ। ਪੁੱਛਿਆ ਘਰ ਕਿਉਂ ਨਹੀਂ ਬਣਾਉਂਦੇ, ਹਜ਼ਾਰਾਂ ਸਾਲ ਉਮਰ ਹੈ ? ਕਹਿਣ ਲੱਗੇ ਘੱਟਦਿਆਂ-ਘੱਟਦਿਆਂ ਤਾਂ ਹਜ਼ਾਰਾਂ ਸਾਲ ਵੀ ਮੁੱਕ ਜਾਣੇ ਹਨ। ਬਲਾਏ ਦਾ ਅਰਥ ਹੁੰਦਾ ਹੈ ਗੁਜ਼ਾਰਨਾ। ਜਿਨ੍ਹਾਂ ਨੇ ਆਪਣੀ ਜ਼ਿੰਦਗੀ ਦੇ ਹਜ਼ਾਰਾਂ ਸਾਲ ਸਿਰਫ਼ ਸਿਰ ਦੇ ਉਤੇ ਕੱਖ ਰੱਖ ਕੇ ਰੁੱਖਾਂ ਦੇ ਥੱਲੇ ਰਹਿ ਕੇ ਬਤੀਤ ਕੀਤੇ ਤਾਂ ਮਨਾ ! ਕੀ ਤੇਰੀ ਉਮਰ ਮਾਰਕੰਡੇ ਰਿਸ਼ੀ ਤੋਂ ਵੀ ਜ਼ਿਆਦਾ ਹੈ ? ਤੇਰੀ ਉਮਰ ਤਾਂ ਇਕ ਸਾਹ ਹੈ।

*ਸਰਬ ਸੁੋਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ॥*

ਜਿਹੜੀ ਲੰਕਾ ਸਾਰੀ ਸੋਨੇ ਦੀ ਬਣੀ ਸੀ ਤੇ ਰਾਵਣ ਵਰਗਾ ਜਿਸਨੂੰ ਆਪਣੀ ਤਾਕਤ ਦਾ ਬਹੁਤ ਮਾਣ ਸੀ ਤੇ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਉਸਦੇ ਨਾਲ ਕੀ ਬੀਤਿਆ ?

*ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ॥*

ਮੇਰੀ ਮੇਰੀ ਕੈਰੋ ਕਰਦੇ ਪਏ ਹਨ। ਦੁਰਜੋਧਨ ਵਰਗੇ ਜਿਸਦੇ ਭਰਾ ਸਨ ਕੋਰਵਾਂ ਦੇ। ਕਹਿਣ ਲੱਗੇ ਦੇਖੋ, ਉਹਨਾਂ ਦਾ ਅੰਤਲਾ ਹਸ਼ਰ ਕੀ ਹੋਇਆ-

*ਬਾਰਹ ਜੋਜਨ ਛਤ੍ਰ ਚਲੈ ਥਾ ਦੇਹੀ ਗਿਰਝਨ ਖਾਈ॥ ੨॥*

ਜਿਨ੍ਹਾਂ ਦੇ ਉੱਤੇ ਬਾਰਾਂ ਜੋਜਨ ਨਿਰੰਤਰ ਛੱਤਰ ਚੱਲਦੇ ਪਏ ਸਨ। ਇਕ ਜੋਜਨ ਵਿਚ ਚਾਰ ਕੋਹ ਹਨ। 48 ਕੋਹ ਜਿਨ੍ਹਾਂ ਦੇ ਸਿਰ ਉੱਤੇ ਛੱਤਰ ਚੱਲਦੇ ਸਨ, ਉਹਨਾਂ ਦੇ ਸਰੀਰ ਨੂੰ ਗਿਰਝਾਂ ਨੇ ਵੀ ਨਾ ਖਾਧਾ, ਉਹ ਰੁੱਲਦੇ ਰਹੇ।

*ਸਰਬ ਸੁੋਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ॥*

ਰਾਵਣ ਨਾਲੋਂ ਵੱਧ ਤਾਕਤ ਕਿਸ ਕੋਲ ਹੋਵੇਗੀ ਜਿਸਦੀ ਸਾਰੀ ਲੰਕਾ ਹੀ ਸੋਨੇ ਦੀ ਸੀ। ਜਿਸਦੇ ਘਰ ਵਿਚ ਚੰਦਰਮਾ ਤੇ ਸੂਰਜ ਦੀ ਸ਼ਕਤੀ ਕੰਮ ਕਰਦੀ ਹੈ। ਇੰਨੇ ਵੱਡੇ ਪਰਿਵਾਰ ਵਾਲਾ ਤੇ ਬਾਬਾ ਨਾਮਦੇਵ ਜੀ ਕਹਿੰਦੇ ਹਨ ਕਿ ਦੇਖੋ, ਉਸਦਾ ਅੰਤਲਾ ਹਸ਼ਰ ਕੀ ਹੋਇਆ ਹੈ-

*ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ॥ ੩॥*

ਕੀ ਹੋਇਆ ? ਘਰ ਦੇ ਬੂਹੇ ਦੇ ਸਾਹਮਣੇ ਹਾਥੀ ਬੰਨ੍ਹੇ ਸਨ ਤੇ ਇਕ ਖਿਨ ਵਿਚ ਸਭ ਕੁਝ ਪਰਾਇਆ ਹੋ ਗਿਆ। ਉਹ ਖਿਨ ਕਿਹੜਾ ਸੀ ? ਜਦੋਂ ਮੌਤ ਆਈ ਤਾਂ ਕੱਲ ਤੱਕ ਮਾਲਕ ਸੀ, ਮੌਤ ਨੇ ਸਭ ਕੁਝ ਇਸਦਾ ਬੇਗਾਨਾ ਕਰ ਦਿੱਤਾ।

*ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ॥*

ਦੁਰਬਾਸ਼ਾ ਰਿਸ਼ੀ ਨੂੰ ਜਾਦਵਾਂ ਦੇ ਮੁੰਡਿਆਂ ਨੇ ਮਖ਼ੌਲ ਕੀਤਾ ਸੀ। ਮਖ਼ੌਲ ਕੀ ਕੀਤਾ ਸੀ ਕਿ ਉਸ ਰਿਸ਼ੀ ਦੇ ਕੋਲ ਸਾਂਭੇ ਬੱਚੇ ਨੂੰ ਲੈ ਗਏ। ਬੱਚੇ ਦਾ ਨਾਮ ਸੀ ਸਾਂਭਾ। ਉਸਦੇ ਪੇਟ ਦੇ

ਉੱਪਰ ਉਹਨਾਂ ਨੇ ਇਕ ਬਾਟੀ ਬੰਨ੍ਹ ਦਿੱਤੀ ਤੇ ਦੁਰਬਾਸ਼ਾ ਜੀ ਨੂੰ ਮਜ਼ਾਕ ਕਰਕੇ ਪੁੱਛਦੇ ਹਨ ਕਿ ਇਸਦੇ ਘਰ ਵਿਚ ਕੌਣ ਜਨਮ ਲਏਗਾ ? ਦੁਰਬਾਸ਼ਾ ਜੀ ਨਹੀਂ ਬੋਲੇ। ਪਰਤ ਕੇ ਫਿਰ ਜਦੋਂ ਉਹਨਾਂ ਮੁੰਡਿਆਂ ਨੇ ਟਿੱਚਰ ਕੀਤੀ ਕਿ ਇਸਦੀ ਕੁੱਖ ਵਿਚੋਂ ਕਿਸਨੇ ਜਨਮ ਲੈਣਾ ਹੈ ? ਤਾਂ ਕ੍ਰੋਧ ਵਿਚ ਆ ਕੇ ਕਹਿਣ ਲੱਗੇ, ਜਿਹੜਾ ਜਨਮ ਲਏਗਾ ਤੁਹਾਡੀ ਕੁਲ ਦਾ ਨਾਸ਼ ਕਰੇਗਾ। ਸਤਿਗੁਰੂ ਨੇ ਉਦਾਹਰਨ ਲਈ ਹੈ। ਹਜ਼ੂਰ ਕਹਿਣ ਲੱਗੇ ਜਾਦਵਾਂ ਦੀ ਕੁਲ ਹੈ। ਦੁਰਬਾਸ਼ਾ ਨੇ ਕਿਹਾ, ਤੁਹਾਡੇ ਕੁਲ ਦਾ ਨਾਸ਼ ਕਰੇਗਾ ਜਿਹੜਾ ਇਸਦੀ ਕੁੱਖ ਵਿਚੋਂ ਜਨਮ ਲਏਗਾ। ਉਹ ਬਾਟੀ ਪੇਟ ਦੇ ਨਾਲ ਜੁੜ ਗਈ। ਫਿਰ ਕ੍ਰਿਸ਼ਨ ਜੀ ਨੂੰ ਪਤਾ ਲੱਗਾ। ਉਹਨਾਂ ਕਿਹਾ ਇਸ ਬਾਟੀ ਨੂੰ ਤੁਸੀਂ ਘਸਾਉ ਤੇ ਘਸਾ ਘਸਾ ਕੇ ਇਸਨੂੰ ਖ਼ਤਮ ਕਰ ਦਿਉ। ਕਹਿੰਦੇ ਹਨ ਕਿ ਉਹਨਾਂ ਨੇ ਪੇਟ 'ਤੇ ਜੰਮੀ ਹੋਈ ਬਾਟੀ ਘਸਾਈ ਤੇ ਇਕ ਛੋਟਾ ਜਿਹਾ ਟੁੱਕੜਾ ਜਿਹੜਾ ਅਖ਼ੀਰ 'ਤੇ ਬਚਿਆ ਉਸ ਬਾਟੀ ਦਾ, ਉਸਨੂੰ ਪਾਣੀ ਵਿਚ ਸੁੱਟ ਦਿੱਤਾ। ਜਿੱਥੇ ਉਹ ਬਾਟੀ ਘਸਾਈ ਗਈ ਉਸਦੇ ਵਿਚੋਂ ਸਰਕੜਾ ਪੈਦਾ ਹੋਇਆ ਤੇ ਜਿਹੜਾ ਬਾਟੀ ਦਾ ਟੁੱਕੜਾ ਪਾਣੀ ਵਿਚ ਸੁੱਟਿਆ ਸੀ, ਉਸਨੂੰ ਮੱਛੀ ਖਾ ਗਈ। ਸ਼ਿਕਾਰੀ ਨੇ ਮੱਛੀ ਫੜੀ।

ਇੱਧਰ ਜਾਦਵਾਂ ਦੇ ਮੁੰਡੇ ਮੇਲੇ ਵਿਚ ਗਏ ਤੇ ਇਥੇ ਸ਼ਰਾਬ ਪੀ ਕੇ ਜਿੱਥੇ ਬਾਟੀ ਰਗੜੀ ਸੀ, ਉਥੇ ਖਰੂਦ ਪਾਣ ਲੱਗੇ। ਇਸੇ ਅਸਥਾਨ ਦੇ ਉੱਤੇ ਉਹ ਸਰਕੜਾ ਪੁੱਟ-ਪੁੱਟ ਕੇ ਇਕ ਦੂਜੇ ਨੂੰ ਗਾਲ੍ਹਾਂ ਕੱਢਦਿਆਂ, ਘਸੁੰਨ-ਮੁੱਕੀ ਮਾਰਦਿਆਂ ਸਾਰੇ ਮਰ ਗਏ। ਜਿਹੜੀ ਮੱਛੀ ਨੇ ਟੁੱਕੜਾ ਖਾਧਾ ਸੀ, ਉਹ ਸ਼ਿਕਾਰੀ ਨੇ ਫੜੀ ਤੇ ਮੱਛੀ ਨੂੰ ਚੀਰਿਆ ਤਾਂ ਵਿਚੋਂ ਟੁੱਕੜਾ ਨਿਕਲਿਆ। ਉਸਨੇ ਟੁੱਕੜਾ ਚੰਗਾ ਜਾਣ ਕੇ ਆਪਣੇ ਤੀਰ ਦੀ ਨੋਕ 'ਤੇ ਲਾ ਲਿਆ। ਕ੍ਰਿਸ਼ਨ ਜੀ ਸੁੱਤੇ ਸਨ ਲੱਤਾਂ 'ਤੇ ਲੱਤ ਰੱਖ ਕੇ। ਭਾਈ ਗੁਰਦਾਸ ਕਹਿੰਦੇ ਹਨ ਕਿ ਪਦਮ ਜਿਹੜਾ ਲਿਸ਼ਕਦਾ ਪਿਆ ਸੀ, ਉਸਨੇ ਹਰਨ ਦੀ ਅੱਖ ਜਾਣ ਕੇ ਉਹ ਤੀਰ ਜਿਸਦੇ ਅੱਗੇ ਬਾਟੀ ਦਾ ਟੁੱਕੜਾ ਲੱਗਾ ਸੀ, ਇਕ ਤੀਰ ਮਾਰਿਆ। ਉਸ ਤੀਰ ਨਾਲ ਕ੍ਰਿਸ਼ਨ ਜੀ ਦਾ ਅੰਤ ਹੋ ਗਿਆ। ਕਹਿਣ ਲੱਗੇ ਪਿਆਰਿਉ ! ਇੰਨੇ ਇੰਨੇ ਵੱਡੇ ਦੇਵਤੇ ਚਲੇ ਗਏ ਤੇ ਬਾਬਾ ਨਾਮਦੇਵ ਜੀ ਹੁਣ ਸਾਨੂੰ ਕ੍ਰਿਪਾ ਕਰਕੇ ਦੱਸੋ ਅਸੀਂ ਕਿਸ਼ਦੇ ਲੜ ਲਗੀਏ ?

*ਕ੍ਰਿਪਾ ਕਰੀ ਜਨ ਅਪੁਨੇ ਊਪਰ ਨਾਮਦੇਉ ਹਰਿ ਗੁਨ ਗਾਏ॥ ੪ ॥ ੧ ॥*

ਆਪਣੇ ਜਨ ਨਾਮਦੇਵ ਦੇ ਉੱਪਰ ਹਰੀ ਨੇ ਕ੍ਰਿਪਾ ਕਰ ਦਿੱਤੀ। ਕੀ ਕ੍ਰਿਪਾ ਕੀਤੀ ? ਕਹਿੰਦੇ ਹਨ ਕਿ ਅਸੀਂ ਨਾ ਦੇਹੀ ਦਾ ਮਾਣ ਕਰਦੇ ਹਾਂ, ਨਾ ਘਰ ਦਾ ਮਾਣ ਕਰਦੇ ਹਾਂ, ਨਾ ਆਪਣੇ ਗੁਣਾਂ ਦਾ ਮਾਣ ਕਰਦੇ ਹਾਂ, ਅਸੀਂ ਤਾਂ ਰੱਬ ਦੇ ਗੁਣਾਂ ਨੂੰ ਗਾਇਨ ਕਰਦੇ ਹਾਂ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



## ਸੰਪਾਦਕ



## ਭਾਈ ਪਰਮਜੀਤ ਸਿੰਘ ਖ਼ਾਲਸਾ

ਪ੍ਰਧਾਨ, ਸਿੱਖ ਸਟੂਡੈਂਟਸ ਫੈਡਰੇਸ਼ਨ (ਮਹਿਤਾ)

## ਭਾਈ ਪਿੰਦਰਪਾਲ ਸਿੰਘ 'ਕਥਾ ਵਾਚਕ' ਦੀਆਂ ਛੱਪੀਆਂ ਹੋਰ ਪੁਸਤਕਾਂ






































